ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਸਹਜ ਅਨੰਦੁ ਹੋਆ ਵਡਭਾਗੀ



## ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਮਾਤਾ ਭੁਪਿੰਦਰ ਕੌਰ ਜੀ ਦਾ

# ਸ਼ੁਭ-ਅਨੰਦ ਕਾਰਜ

# ਅਨੰਦ ਕਾਰਜ ਸਿਮਰਤੀ ਮੇਲਾ

22 ਅਪ੍ਰੈਲ 2018, ਗੁਰੂਸਰ (ਫਾਜਿਲਕਾ)





## Sri Satguru Jagjit Singh Ji E-library

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana



ਅਨੰਦ ਸਿਮਰਤੀ ਮੰਦਰ



ਸ੍ਰੀ ਸਤਿਗੁਰੂ ਉਦੇ ਸਿੰਘ ਜੀ ਤੋਂ ਮਾਤਾ ਭੁਪਿੰਦਰ ਕੌਰ ਜੀ ਦਾ ਪਰਿਵਾਰ ਬਖਸ਼ਿਸ਼ ਮੰਗਦਾ ਹੋਇਆ, ਨਾਲ ਹਨ ਸੂਬਾ ਸਰਬਜੀਤ ਸਿੰਘ ਅਤੇ ਸੰਤ ਹਰਦੇਵ ਸਿੰਘ ਰਾਮਪੁਰਾ ਫੂਲ

# ਪ੍ਰਵਚਨ
# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ



**ਪਰਮ ਸਤਿਕਾਰਯੋਗ ਸਾਧ ਸੰਗਤ,**
**ਸਭ ਗੱਜ ਕੇ ਆਖੋ**
**ਧੰਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ**

ਆਪ ਨੇ ਮਾਤਾ ਭੁਪਿੰਦਰ ਕੌਰ ਜੀ ਵਾਸਤੇ ਬਹੁਤ ਕੁਝ ਸੁਣਿਆ ਹੈ, ਆਖਿਆ ਅਤੇ ਸਮਝਿਆ ਹੈ, ਇਹ ਤਰੁਟੀ ਜਾਪੀ ਹੈ ਕਿ ਮਾਤਾ ਜੀ ਬਾਰੇ ਬਹੁਤ ਘੱਟ ਜਾਣਕਾਰੀ ਹੈ।

ਸਾਡੇ ਮਾਤਾ ਜੀ ਦੀ ਇਕੋ ਹੀ ਫੋਟੋ ਹੈ ਜੋ ਉਨ੍ਹਾਂ ਦੇ ਬੀਮਾਰ ਹੋਣ ਬਾਦ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪ ਖਿੱਚੀ ਸੀ।

ਤੁਸੀਂ ਇਹ ਵੇਖੋ ਕਿ ਕਿਸ ਤਰ੍ਹਾਂ ਬੇਬੇ ਜੀ ਸਾਡਿਆਂ ਨੇ ਮਰਿਯਾਦਾ ਰੱਖੀ।ਮਾਈਆਂ ਨੂੰ ਪ੍ਰੇਰਣਾ ਦੇ ਕੇ ਮਰਿਯਾਦਾ ਵਲ ਪ੍ਰੇਰਿਆ ਭਜਨ-ਬਾਣੀ ਕਰਨ ਲਾਇਆ। ਏਸ ਪਾਸੇ ਲਾਉ ਤਗੜੀਆਂ ਹੋ ਕੇ, ਅੱਜ ਕੱਲ ਪੜ੍ਹਾਈ ਦੇ ਬੜੇ ਵੱਡੇ-ਵੱਡੇ ਮਜ਼ਬੂਨ ਨੇ, ਉਹ ਬੜੇ ਯਾਦ ਕਰਦੀਆਂ ਨੇ ਬੀਬੀਆਂ। ਕਿੰਨੀਆਂ ਬੀਬੀਆਂ ਨੂੰ ਜਪੁਜੀ ਸਾਹਿਬ ਕੰਠ ਹੈ, ਜਾਪ ਸਾਹਿਬ ਕੰਠ ਹੈ। ਉਦੂੰ ਬਹੁਤ ਥੋਹੜਾ ਸਮਾਂ ਲਗਦਾ ਹੈ ਏਸ ਕੰਮ ਨੂੰ।ਸੋ ਬੀਬੀਆਂ ਇਹ ਕੰਮ ਕਰਨ ਕਿ ਕਿੰਨੀਆਂ ਬੀਬੀਆਂ ਨੇ ਅੱਜ ਤੋਂ ਇਹ ਸੋਚਣਾ ਹੈ ਕਿ ਮੈਂ ਪੰਜ ਬਾਣੀਆਂ ਦਾ ਪਾਠ ਕਰਿਆ ਕਰਾਂਗੀ। ਕਿੰਨੀਆਂ ਹੋਰ ਬੀਬੀਆਂ ਨੂੰ ਮੈਂ ਇਕ ਸਾਲ ਵਿੱਚ ਪੰਜਾਂ ਬਾਣੀਆਂ ਦਾ ਪਾਠ ਕਰਨ ਲਾਵਾਂਗੀ, ਰੋਜਾਨਾ ਇਕ ਘੰਟਾ ਨਾਮ ਸਿਮਰਨ ਕਰਨ ਲਾਵਾਂਗੀ।



## ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

ਤੁਧ ਚਿਤਵਤ ਸੁਖ ਅਧਿਕ ਹੋਇ ਨਾਸਹਿ ਅਨਗਨ ਪਾਪ॥
ਕਰਿ ਕਿਰਪਾ ਮੋਹਿ ਰਿਦ ਬਸਉ ਸ੍ਰੀ ਸਤਿਗੁਰੂ ਪ੍ਰਤਾਪ॥



# ਮਾਤਾ ਭੁਪਿੰਦਰ ਕੌਰ ਜੀ

ਸੇਵਾ, ਸਿਮਰਨ, ਤਿਆਗ, ਵੈਰਾਗ 'ਚ, ਜੀਵਨ ਜਿਸ ਬਿਤਾਇਆ।
ਪ੍ਰੇਮ-ਭਗਤੀ ਕਰਕੇ ਜਿਸਨੇ, ਵਰ ਪ੍ਰਮੇਸਰ ਪਾਇਆ।
ਦੀਨ-ਦੁਨੀ ਦਾ ਵਾਲੀ ਸਤਿਗੁਰ, ਜਿਸਦਾ ਰਾਜ ਦੁਲਾਰਾ।
ਧੰਨ ਧੰਨ, ਕਹਿ ਮਾਤ ਭੁਪਿੰਦਰ, ਦਾ ਸਭ ਨੇ ਜੱਸ ਗਾਇਆ।

# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਮਾਤਾ ਭੁਪਿੰਦਰ ਕੌਰ ਜੀ ਦੇ ਅਨੰਦ-ਕਾਰਜ ਦਾ ਮੰਗਲ ਦ੍ਰਿਸ਼

ਪ੍ਰੋ. ਕਿਰਪਾਲ ਸਿੰਘ ਕਸੇਲ ਪੰਜਾਬੀ ਦੇ ਉੱਘੇ ਸਾਹਿਤਕਾਰ ਹਨ, ਜਿਨ੍ਹਾਂ ਦੀ ਕਲਮ ਨੇ ਪੰਜ ਦਰਜਨਾਂ ਤੋਂ ਵੱਧ ਕਿਤਾਬਾਂ ਅਤੇ ਗ੍ਰੰਥ ਮਾਂ ਬੋਲੀ ਦੀ ਝੋਲੀ ਪਾਈਆਂ ਹਨ।

-ਉਹਨਾਂ ਦੀ ਕਲਮ ਦੇ ਕੁਝ ਸ਼ਬਦ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਮਾਤਾ ਭੁਪਿੰਦਰ ਕੌਰ ਜੀ ਦੇ ਇਸ ਆਦਰਸ਼ ਵਿਆਹ ਦੀ ਉਡੀਕ ਵੱਡੀ ਗਿਣਤੀ ਵਿੱਚ ਸ੍ਰੀ ਭੈਣੀ ਸਾਹਿਬ ਦੀ ਸੰਗਤ ਅਤੇ ਗੁਰੂਸਰ ਦੇ ਆਲੇ-ਦੁਆਲੇ ਦੇ ਪਿੰਡਾਂ ਦੇ ਲੋਕ ਬੜੇ ਚਾਅ ਨਾਲ ਕਰ ਰਹੇ ਸਨ।

ਮਾਤਾ ਜੀਵਨ ਕੌਰ ਆਪਣੇ ਕੁਝ ਸੇਵਕਾਂ ਨੂੰ ਨਾਲ ਲੈ ਕੇ ਇਸ ਵਿਆਹ ਦੇ ਪ੍ਰਬੰਧ ਲਈ ਪਹਿਲਾਂ ਹੀ ਗੁਰੂਸਰ ਪਹੁੰਚ ਚੁੱਕੇ ਸਨ। ਸਾਹਨੇਵਾਲ ਦੇ ਰੇਲਵੇ ਸਟੇਸ਼ਨ ਤੋਂ ਪੂਰੀ ਗੱਡੀ ਬਰਾਤੀਆਂ ਨਾਲ ਭਰ ਕੇ ਤੁਰੀ ਸੀ, ਜਿਸ ਵਿੱਚ ਬਹੁਤ ਸਾਰੇ ਰਾਗੀ ਜੱਥੇ, ਪ੍ਰਚਾਰਕ, ਮਹਾਰਾਜ ਗੁਰਦਿਆਲ ਸਿੰਘ ਤੇ ਮਹਾਰਾਜ ਨਿਹਾਲ ਸਿੰਘ ਸਮੇਤ ਕਈ ਨਾਮਧਾਰੀ ਸੰਤ ਮਹਾਂਪੁਰਸ਼, ਭਾਈ ਵਜ਼ੀਰ ਸਿੰਘ, ਸੰਤ ਗੁਰਬਖਸ਼ ਸਿੰਘ ਆਦਿ ਸ਼ਾਮਲ ਸਨ ।

ਪੱਕੀ ਸਟੇਸ਼ਨ ਉੱਤੇ ਉੱਤਰ ਕੇ ਇਸ ਬਾਰਾਤ ਦਾ ਭਰਵਾਂ ਸਵਾਗਤ ਕਰਨ ਲਈ ਪਿੰਡਾਂ ਦੀ ਸੰਗਤ ਘੋੜੇ, ਗੱਡੇ, ਰੱਥ ਤੇ ਹੋਰ ਸਵਾਰੀਆਂ ਲੈ ਕੇ ਹਾਜ਼ਰ ਖੜ੍ਹੀ ਸੀ । ਜਦੋਂ ਇਹ ਪਿੰਡ ਗੁਰੂਸਰ ਪਹੁੰਚੇ ਤਾਂ ਧੇਡਿਆਂ ਵੱਲੋਂ ਪਤੇਤਿਆਂ ਦਾ ਗੁਰੂ ਸ਼ਬਦਾਂ ਨਾਲ ਭਰਵਾਂ ਸਵਾਗਤ ਕੀਤਾ ਗਿਆ । ਅਗਲਾ ਹਾਲ ਸੰਤ ਤਰਨ ਸਿੰਘ ਵਹਿਮੀ ਜੀ ਦੇ ਸ਼ਬਦਾਂ ਵਿੱਚ, ਮਾਤਾ ਜੀਵਨ ਕੌਰ ਅਤੇ ਮਾਤਾ ਰਾਮ ਕੌਰ ਵੱਲੋਂ ਲੰਗਰ ਦਾ ਢੁੱਕਵਾਂ ਪ੍ਰਬੰਧ ਕੀਤਾ ਗਿਆ ਸੀ । ਸਤਿਗੁਰੂ ਜੀ ਦੇ ਸਾਥ ਸਾਧ ਸੰਗਤ, ਜੱਥੇਦਾਰ, ਰਾਗੀ ਤੇ ਦਰਸ਼ਨ ਅਭਿਲਾਖੀ ਭੀ ਬਹੁਤ ਆਏ ਸੀ ।

"ਸੰਤ ਲਾਲ ਸਿੰਘ ਜੀ ਭੂਰੇ ਗਿੱਲਾਂ ਵਾਲੇ, ਸਮੇਤ ਆਪਣੇ ਪੁੱਤਰ ਪ੍ਰਤਾਪ ਸਿੰਘ ਤੇ ਭਾਈ ਕਾਲੂ ਕੇ ਸਾਰੇ ਰਾਗੀ ਜੱਥੇ ਤੇ, ਸੰਤ ਹਰਨਾਮ ਸਿੰਘ ਰਾਗੀ ਚਵਿੰਡੇ ਮਾਝੇ ਵਾਲੇ ਰਾਗੀ ਜਥੇ ਸਮੇਤ, ਸੰਤ ਭਗਤ ਸਿੰਘ ਜੀ ਦਾਤੇ ਵਾਲ, ਟਹਿਲ ਸਿੰਘ ਜੀ ਸੱਦੋਵਾਲ, ਸੰਤ ਕਰਮ ਸਿੰਘ ਜੀ ਹਿੰਮਤਪੁਰਾ, ਸੰਤ ਮੰਗਲ ਸਿੰਘ ਜੀ ਫਤੂਹੀ ਚੱਕ, ਸੰਤ ਸੁੰਦਰ ਸਿੰਘ ਜੀ ਪੂੰਗਾਂ ਵਾਲੇ, ਸੰਤ ਆਲਾ ਸਿੰਘ ਜੀ ਵਰਨ, ਸੰਤ ਭੂਰੀ ਵਾਲੇ ਮਾਨਾਂ ਵਾਲੀਏ, ਜੈ ਸਿੰਘ ਰਾਗੀ ਧੁਲੇਤੇ ਦਾ, ਸੰਤ ਹਾਕਮ ਸਿੰਘ ਜੀ ਘੁੱਕਲ ਵਾਲੇ ਆਦਿ ਨੇ ਰਾਤ ਦੀਵਾਨ ਲਾਈ ਰੱਖੇ । ਰੀਝ ਖੁਸ਼ੀ ਵਿੱਚ ਆਪੋ-ਆਪਣੇ ਡੇਰੇ ਅਤੇ ਗੁਰੂਸਰ ਹਰ ਘਰ ਰੌਣਕ ਭਰਿਆ

ਭਰਪੂਰ ਹੋਇਆ ਰਿਹਾ ।"

ਅੰਮ੍ਰਿਤ ਵੇਲੇ ਸਭ ਨੇ ਸਣਕੇਸ਼ ਇਸ਼ਨਾਨ ਕਰ ਕੇ ਆਸਾ ਦੀ ਵਾਰ ਦਾ ਕੀਰਤਨ ਸੁਣਿਆ । ਚੰਡੀ ਦੀ ਵਾਰ ਦਾ ਪਾਠ ਕਰਨ ਪਿੱਛੋਂ ਸਭ ਜਿਥੇ ਹਵਨ ਹੋ ਰਿਹਾ ਸੀ, ਉਸ ਸਥਾਨ 'ਤੇ ਆ ਇਕੱਤਰ ਹੋਏ। ਇਸ ਸ਼ੁਭ ਅਵਸਰ ਉੱਤੇ ਸੰਤ ਹਾਕਮ ਸਿੰਘ ਕਵੀ ਨੇ ਕਬਿਤ ਰਚੇ ਸਨ, ਜੋ ਇਸ਼ਤਿਹਾਰਾਂ ਦੇ ਰੂਪ ਵਿੱਚ ਕੰਧਾਂ 'ਤੇ ਲਗਾਏ ਗਏ । ਤਰਨ ਸਿੰਘ ਵਹਿਮੀ ਨੇ ਇਨ੍ਹਾਂ ਵਿੱਚੋਂ ਦੋ ਕਬਿਤਾਂ ਦੇ ਹਵਾਲੇ ਦਿੱਤੇ ਹਨ-

1. ਧੰਨ ਗੁਰੂ ਰਾਮ ਸਿੰਘ ਬਾਢੀ ਅਵਤਾਰ ਜਾਣੋ,
ਤਿਨ੍ਹਾਂ ਦੇ ਭਰਾਤ ਗੁਰੂ ਹਰੀ ਸਿੰਘ ਜਾਨੀਏ ।
ਜਨਮੇ ਸਪੂਤ ਸੋਹਣੇ ਗੁਰੂ ਹਰੀ ਸਿੰਘ ਘਰ,
ਭੇਜੇ ਕਰਤਾਰ ਦੇ ਕੇ ਸਿੱਖਿਆ ਮਹਾਨੀਏ ।
ਸੱਚ ਸੁਚ ਸੰਜਮ ਜਹਾਨ ਉਤੋਂ ਦੂਰ ਹੁੰਦਾ,
ਜੇ ਨਾ ਕਦੇ ਹੁੰਦੀਆਂ ਇਹ ਸੂਰਤਾਂ ਰਬਾਨੀਏ ।
ਪਰਮ ਪਵਿਤਰ ਕੁਲ ਬਾਢੀਆਂ ਦੀ ਪੂਜਨੀਕ,
ਹਾਕਮ ਮਰਗਿੰਦ ਸਮ ਸੋਢੀਆਂ ਪਛਾਨੀਏਂ।

2. ਗੁਰੂ ਹਰੀ ਸਿੰਘ ਦਾ ਸਪੁੱਤਰ ਪ੍ਰਤਾਪ ਸਿੰਘ,
ਸੁੰਦਰ ਸਰੂਪ ਸੋਹਣਾ ਦੂਲੋ ਸੋ ਸੁਹਾਊਗਾ ।
ਦੂਜੇ ਛੋਟੇ ਭਾਈ ਮਹਾਰਾਜ ਜੀ ਨਿਹਾਲ ਸਿੰਘ,
ਹੋਊਗਾ ਨਿਹਾਲ ਜਿਹੜਾ ਦਰਸ਼ਨਾ ਨੂੰ ਪਾਊਗਾ ।
ਕਹੈ ਸਿੰਘ ਹਾਕਮ ਹੈ ਬੇਨਤੀ ਇਹ ਵਾਰ ਵਾਰ,
ਗੁਰੂ ਕਾ ਜੋ ਸਿੱਖ ਸੋ ਜ਼ਰੂਰ ਚਲ ਆਊਗਾ ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ, ਸ੍ਰੀ ਗ੍ਰੰਥ ਸਾਹਿਬ ਨੂੰ ਮੱਥਾ ਟੇਕ, ਚਿੱਟੀ ਚਾਦਰ ਤੇ ਬੀਰ ਆਸਣ ਵਿੱਚ ਆ ਬਿਰਾਜੇ। ਕਮਰਕਸੇ ਵਿੱਚ ਸਫਾ ਜੰਗ ਵੀ ਸੀ । ਬੀਬੀ ਵੀਰ ਕੌਰ ਜੀ, ਸਤਿਗੁਰੂ ਜੀ ਦੇ ਖੱਬੇ ਬੰਨ੍ਹੇ ਆ ਬੇਠੈ । ਦੋਵਾਂ ਨੂੰ ਸੰਤ ਲਛਮਣ ਸਿੰਘ ਤੇ ਬਾਬਾ ਬਦਨ ਸਿੰਘ ਨੇ ਅੰਮ੍ਰਿਤਪਾਨ ਕਰਵਾਇਆ । ਦੋਹਾਂ ਦਾ ਗੰਢ ਚਿੱਤਰਾਵਾ ਕੀਤਾ ਗਿਆ ਅਤੇ ਸੂਹੀ ਮਹਲਾ 4, ਲਾਵਾਂ ਦਾ ਪਾਠ ਕਰਕੇ, ਹਵਨ ਦੁਆਲੇ ਨਵ-ਵਿਆਹੇ ਜੋੜੇ ਨੇ ਪਰਿਕਰਮਾ ਕੀਤੀਆਂ । ਲਾਵਾਂ ਉਪਰੰਤ, ਅਨੰਦ ਸਾਹਿਬ ਦੀਆਂ ਪੰਜ ਪਉੜੀਆਂ ਦਾ ਗਾਇਨ ਕੀਤਾ ਗਿਆ ਸੀ ।ਦੋਹਾਂ ਧਿਰਾਂ ਵੱਲੋਂ ਸ੍ਰੀ ਆਦਿ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਪਾਠਾਂ ਦੇ ਭੋਗ ਵੀ ਪਾਏ ਗਏ ਅਤੇ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਤੋਂ ਵਾਕ ਲੈ ਕੇ ਬੀਬੀ ਵੀਰੋ ਜੀ ਦਾ ਨਾਂ ਭੁਪਿੰਦਰ ਕੌਰ ਰੱਖਿਆ ਗਿਆ ।

ਇਸ ਅਨੰਦ-ਵਿਆਹ ਦੀ ਸ਼ੋਭਾ ਵੇਖਿਆਂ ਹੀ ਬਣਦੀ ਸੀ, "ਇਹ ਜੋੜਾ ਹੰਸ ਸਰੂਪੀ ਸੋਹਣੇ ਵਿਹੜੇ ਤੇ ਸੰਗਤ ਵਿੱਚ ਸੋਭ ਰਿਹਾ ਸੀ । ਦੁਆਲੇ ਦੇ ਬਨੇਰਿਆਂ 'ਤੇ ਰੰਗ ਬਰੰਗੇ ਬਸਤਰਾਂ ਵਿੱਚ ਸੁੰਦਰੀਆਂ ਤੇ ਬਾਲਾਂ ਦੀਆਂ ਪਾਲਾਂ, ਅਣਗਿਣਤ, ਇਸ ਅਪੂਰਬ, ਸਵੰਬਰ ਨੂੰ ਦੇਖਣ ਵਾਸਤੇ ਦੇਵ ਪਰਿਵਾਰ ਆਏ ਜਾਪਦੇ ਸੀ।"

ਅਨੰਦ ਕਾਰਜ ਤੋਂ ਪਿਛੋਂ ਮਾਤਾ ਰਾਮ ਕੌਰ ਜੀ ਨੇ ਸਤਿਗੁਰੂ ਜੀ ਨੂੰ ਰਿਵਾਜ਼ ਅਨੁਸਾਰ ਘਰ ਚਰਨ ਪਾਉਣ ਲਈ ਕਿਹਾ। ਚਿੱਟੇ ਬਿਛਾਉਣੇ ਵਾਲੇ ਪਲੰਘ 'ਤੇ ਸਤਿਗੁਰੂ ਜੀ ਤੇ ਭੁਪਿੰਦਰ ਕੌਰ ਜੀ ਸੁਭਾਇਮਾਨ ਸਨ । ਬਹੁਤ ਸਾਰੀਆਂ ਬੀਬੀਆਂ ਨਵੇਂ ਜੋੜੇ ਨੂੰ ਆਦਰ ਦੇਣ ਲਈ ਆ ਜੁੜੀਆਂ ਸਨ । ਕੁਝ ਬੀਬੀਆਂ ਪੂਜ ਜਾਣ ਕੇ ਭੇਟਾ ਧਰ ਰਹੀਆਂ ਸਨ । ਕੁਝ ਰੀਤੀ ਅਨੁਸਾਰ ਸ਼ਗਨ ਭੇਟ ਕਰ ਰਹੀਆਂ ਸਨ । ਸੰਤ ਗੁਰਬਖਸ਼ ਸਿੰਘ ਚੱਕ ਵਾਲੇ ਸਭ ਕੁਝ ਝੋਲੀ ਵਿੱਚ ਪੁਆ ਰਹੇ ਸਨ। ਮਾਤਾ ਰਾਮ ਕੌਰ ਜੀ ਨੇ ਕਿਹਾ, "ਮੰਨਣ ਤੇ ਮੱਥਾ ਟੇਕਣ ਦੀ ਥਾਂ ਹਨ, ਕੋਈ ਬੀਬੀ ਕਬੋਲ ਮਖੌਲ ਨਾ ਕਰੇ ।"

ਗੁਰੂ ਸਰ ਤੋਂ ਵਿਦਾਇਗੀ ਦੇ ਸਮੇਂ ਵੀ ਪੱਕੀ ਸਟੇਸ਼ਨ ਤੱਕ ਵੱਡੀ ਗਿਣਤੀ ਵਿੱਚ ਲੋਕ ਵਿਦਾ ਕਰਨ ਆਏ। ਜਦੋਂ ਸਾਹਨੇਵਾਲ ਪਹੁੰਚੇ ਤਾਂ ਭੈਣੀ ਸਾਹਿਬ ਤੇ ਆਲੇ-ਦੁਆਲੇ ਦੇ ਲੋਕ ਵੱਡੀ ਗਿਣਤੀ ਵਿੱਚ ਨਵੇਂ ਵਿਆਹੇ ਜੋੜੇ ਤੇ ਮਾਤਾਵਾਂ ਦਾ ਸੁਆਗਤ ਕਰਨ ਲਈ ਹਾਜ਼ਰ ਖੜੇ ਸਨ।

ਸ੍ਰੀ ਭੈਣੀ ਸਾਹਿਬ ਵਿਖੇ ਬੜੀਆਂ ਖੁਸ਼ੀਆਂ ਮਨਾਈਆਂ ਜਾ ਰਹੀਆਂ ਸਨ। ਮਾਤਾਵਾਂ ਸਾਰੇ ਪਿੰਡ ਨੂੰ ਗੁੜ ਤੇ ਹੋਰ ਪਦਾਰਥ ਵੰਡ ਰਹੀਆਂ ਸਨ ।

ਪ੍ਰੋ. ਕ੍ਰਿਪਾਲ ਸਿੰਘ 'ਕਸੇਲ'



## ਯੁੱਗ ਪੁਰਸ਼ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਮਹਾਰਾਜ ਬੀਰ ਸਿੰਘ ਜੀ ਦਾ ਜਨਮ

ਪੰਡਿਤ ਰਾਜਿੰਦਰ ਸਿੰਘ ਗੁਰੂਸਰ ਨਾਮਧਾਰੀ ਪੰਥ ਦੇ ਉਘੇ ਵਿਦਵਾਨ, ਸੂਬਾ ਨਾਹਰ ਸਿੰਘ ਜੀ ਦੇ ਸਪੁੱਤਰ, ਮਾਤਾ ਭੁਪਿੰਦਰ ਕੌਰ ਜੀ ਦੇ ਭਤੀਜੇ, ਸਤਿਗੁਰੂ ਜਗਜੀਤ ਸਿੰਘ ਜੀ ਦੇ ਸਹਿਪਾਠੀ, ਕਈ ਕਿਤਾਬਾਂ ਦੇ ਲਿਖਾਰੀ ਅਤੇ ਸਤਿਜੁਗ ਦੇ ਸੰਪਾਦਕ ਵੀ ਰਹੇ ।

-ਕੁਝ ਹਰਫ਼ ਉਹਨਾਂ ਦੀ ਕਲਮ ਤੋਂ

ਪੂਰੇ ਛੇ ਸਾਲ ਪਿੱਛੋਂ 8 ਮੱਘਰ ਸੋਮਵਾਰ 1977 ਬ੍ਰਿ. (22 ਨਵੰਬਰ 1920 ਈ.) ਕੱਤਕ ਸੁਦੀ ਇਕਾਦਸੀ ਨੂੰ ਮਾਤਾ ਭੁਪਿੰਦਰ ਕੌਰ ਜੀ ਦੀ ਕੁੱਖੋਂ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਘਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਅਵਤਾਰ ਧਾਰਿਆ। ਮਾਤਾ ਰਾਮ ਕੌਰ ਜੀ ਗੁਰੂ ਸਰ ਵਾਲਿਆਂ ਆਪਣੇ ਦੋਹਤੇ ਦੇ ਕੰਨ ਵਿੱਚ ਭਜਨ ਦਸ ਦਿੱਤਾ ਅਤੇ ਆਪਣੇ ਹੱਥ ਨਾਲ ਹੀ ਰਾਮ ਸਰ ਤੋਂ ਪਾਣੀ ਮੰਗਵਾ ਕੇ ਗੁੜ ਦੀ ਗੁੜ੍ਹਤੀ ਦਿੱਤੀ ਤੇ ਤਲਾਅ ਰਾਮਸਰ ਦੇ ਜਲ ਨਾਲ ਦੁਧੀਆਂ ਧੋ ਮੁੱਖ ਪਾਈਆਂ। ਸੰਗਤਾਂ ਵਿੱਚ ਜਦੋਂ ਇਹ ਖਬਰ ਪਹੁੰਚੀ ਜੈਕਾਰੇ ਛੁੱਟ ਗਏ ਅਤੇ ਲੱਗੇ ਮਾਤਾ ਜੀਵਨ ਕੌਰ ਜੀ ਦੇ ਦਰਬਾਰ ਵਿੱਚ ਜੈਕਾਰੇ ਛੁੱਟਣ। ਜਨਮ ਦਾ ਉਤਸ਼ਾਹ ਦੇ ਉਮਾਹ ਏਸ ਤਰ੍ਹਾਂ ਭੈਣੀ ਸਾਹਿਬ ਅਤੇ ਆਲੇ-ਦੁਆਲੇ ਦੇ ਪਿੰਡਾਂ ਵਿੱਚ, ਉੱਛਲਿਆ ਜਿਵੇਂ ਸਮੁੰਦਰ ਵਿੱਚ ਜਵਾਰ ਭਾਟਾ। ਅਤੇ ਸੰਤਾਂ ਭਗਤਾਂ ਨੇ ਸ਼ਬਦਾਂ ਦੇ ਸੁਰ ਉਚੇ ਕਰਕੇ ਕਿਹਾ-

**ਕੀਮਤਿ ਕਹੀ ਨ ਜਾਈ ਠਾਕੁਰ ਤੇਰਾ ਮਹਲੁ ਅਪਾਰਾ॥1॥**

ਅਤੇ ਸਾਧ ਸੰਗਤ ਨੇ ਆਪਣੇ ਆਪ ਹੀ ਸਾਹਿਬਜ਼ਾਦੇ ਦਾ ਨਾਮ ਫੁਰਮਾ ਲਿਆ- ਬੇਅੰਤ ਜੀ । ਮਾਤਾ ਜੀ ਬੇਅੰਤ ਜੀ ਦੀ ਦਾਦੀ ਨੇ ਹੱਟੀ ਦੇ ਬੂਹੇ ਖੋਲ੍ਹ ਦਿੱਤੇ। ਭੰਡਾਰੇ ਤਾਂ ਪਹਿਲਾਂ ਵੀ ਖੁਲ੍ਹੇ ਹੀ ਵਰਤਦੇ ਸਨ। ਪਰ ਅੱਜ ਮਾਤਾ ਜੀਵਨ ਕੌਰ ਜੀ ਤੋਂ ਬਿਨਾਂ ਸਾਧ ਸੰਗਤ ਦਾ ਆਪਣਾ ਅਧਿਕਾਰ ਵੀ ਸੀ। ਸੋ, ਜੋ ਕਿਸੇ ਨੇ ਚਾਹਿਆ ਓਹੋ ਪਾਇਆ। ਕੜਾਹ ਪ੍ਰਸ਼ਾਦ ਤੇ ਸ਼ਹੀਦੀ ਦੇਗਾਂ ਦੇ ਕੜਾਹੇ ਭਰ ਦਿੱਤੇ ਗਏ। ਘਰੋ-ਘਰੀਂ ਵੀ ਪ੍ਰਸ਼ਾਦ ਦੇ ਥਾਲ ਭਰ-ਭਰ ਕੇ ਭੇਜੇ ਗਏ। ਅੱਜ ਖੁੱਲ੍ਹੇ ਤੇ ਬੱਝੇ ਸਭ ਇੱਕ ਮਿਕ ਹੋ ਕੇ ਗੱਫੇ ਛਕ ਰਹੇ ਸਨ ਅਤੇ ਕਹਿ ਰਹੇ ਸਨ-

**ਧਨੁ ਧੰਨੁ ਪਿਤਾ ਧਨ ਧੰਨੁ ਕੁਲੁ**
**ਧਨੁ ਧੰਨੁ ਸੁ ਜਨਨੀ ਜਿਨਿ ਗੁਰੂ ਜਣਿਆ ਮਾਇ॥**

ਗੰਗਾ ਦੇ ਕੁੰਭ ਦੀ ਤਰ੍ਹਾਂ ਦੂਰੋਂ ਨੇੜਿਓਂ ਸੰਗਤਾਂ ਦਾ ਤਾਂਤਾ ਰਾਤ ਦਿਨ ਲੱਗਾ ਰਹਿੰਦਾ। ਸਾਹਿਬਜ਼ਾਦਿਆਂ ਦੇ ਦਰਸ਼ਨ ਕਰਕੇ ਸੰਗਤਾਂ ਵਿੱਚ ਵੱਡਾ ਉਤਸ਼ਾਹ ਜਨਮ ਲੈਂਦਾ। ਕਿਉਂਕਿ ਤੀਹਾਂ ਬੱਤੀਆਂ ਸਾਲਾਂ ਪਿਛੋਂ ਅਜੇਹੀਆਂ ਰੌਣਕਾਂ ਭੈਣੀ ਸਾਹਿਬ ਮੁੜ ਆਈਆਂ ਸਨ। ਕਿਸੇ ਪਾਸੇ ਤੋਂ ਰੰਗ ਬਰੰਗੇ ਖਡੌਣੇ ਤੁਰੇ ਔਂਦੇ। ਕਿਸੇ ਪਾਸੇ ਤੋਂ ਦੋਹਾਂ ਮਾਤਾਵਾਂ ਤੇ ਨੂੰਹ ਰਾਣੀ ਵਾਸਤੇ ਕੱਪੜੇ ਲੀੜੇ, ਫਲ-ਫਰੂਟ ਤੇ ਖਾਣ ਪੀਣ ਦੀਆਂ ਹੋਰ ਸੁਗਾਤਾਂ ਤੁਰੀਆਂ ਔਂਦੀਆ ਸਨ।

ਰਿਵਾਜ ਦੇ ਤੌਰ ਉਤੇ ਕੋਈ ਵੀ ਸਾਧੂ ਮਹਾਤਮਾਂ, ਗ੍ਰਿਸਤੀ ਪੁਰਸ਼ ਤੇ ਬੀਬੀਆਂ ਖਾਲੀ ਹੱਥੀਂ ਮਥਾ ਨਹੀਂ ਸਨ ਟੇਕਦੀਆਂ। ਪੈਸਿਆਂ ਦੇ ਨਾਲ ਜ਼ਰੂਰ ਕੁਝ ਨਾ ਕੁਝ ਹੋਰ ਹੁੰਦਾ। ਓਹ ਚਾਹੇ ਪਤਾਸੇ ਜਾਂ ਮਿਸਰੀ ਹੁੰਦੀ ਜਾਂ ਫਲ ਤੇ ਫੁੱਲ। ਅਤੇ ਮਾਤਾ ਭੁਪਿੰਦਰ ਕੌਰ ਜੀ ਨੂੰ ਬੀਬੀਆਂ ਨੇ ਉਨ ਦੀਆਂ ਸਫੈਦ ਮਾਲਾਵਾਂ ਪਹਿਨਾ ਕੇ ਤੇ ਰੇਸ਼ਮੀ ਥਾਨਾਂ ਦੇ ਢੇਰ ਲਾ ਦਿੱਤੇ । ਏਹ ਖੁਸ਼ੀਆਂ ਭਰੇ ਦਿਨ ਵਧਦੇ ਹੀ ਚਲੇ ਗਏ- ਮਾਘੀ ਦੇ ਮੇਲੇ ਤਕ।

ਠੀਕ ਪੰਝੀ ਦਿਨਾਂ ਪਿੱਛੋਂ ਨਵੇਂ ਜਸ਼ਨ ਦੀ ਤਿਆਰੀ ਸੀ ਅੱਜ। ਬੀਬੀ ਜੀ ਨੂੰ ਤੇ ਬੇਅੰਤ ਜੀ ਨੂੰ ਤਲਾਅ ਰਾਮ ਸਰੋਵਰ ਦੇ ਕੰਢੇ ਤੇ ਲਿਆਕੇ ਇਸ਼ਨਾਨ ਕਰਾਇਆ ਗਿਆ ਤੇ ਸੰਤ ਆਲਾ ਸਿੰਘ ਜੀ ਵਰਨਾਂ ਵਾਲਿਆਂ ਭਜਨ ਦਸਿਆ ਕੰਨ ਵਿੱਚ। ਅਤੇ ਦਰਬਾਰ ਸਾਹਿਬ ਦਾ ਭੋਗ ਪਾ ਕੇ ਮਾਤਾ ਰਾਮ ਕੌਰ ਜੀ ਨੇ ਸਾਹਿਬਜ਼ਾਦੇ ਦਾ ਨਾਮ ਰੱਖ ਦਿੱਤਾ ਜਗਜੀਤ ਸਿੰਘ।

ਅਜ ਫੇਰ ਕੜਾਹ ਪ੍ਰਸ਼ਾਦ ਦੇ ਖੁੱਲ੍ਹੇ ਗੱਫੇ ਵਰਤਾਏ ਗਏ ਅਤੇ ਸ਼ਹੀਦੀ ਦੇਗਾਂ ਦੇ ਕੜਾਹੇ ਭਰ ਦਿੱਤੇ ਗਏ। ਅਸਲ ਵਿੱਚ ਰੋਜ਼ ਵਧਾਈਆਂ ਤੇ ਰੋਜ਼ ਹੀ ਰੋਜ਼ੇ ਖੁਲਦੇ ਸਨ ਸੰਗਤ ਦੇ। ਲਾਹੌਰੋਂ ਛਪਦੇ 'ਸਤਿਜੁਗ ਵਿਚ ਜਦੋਂ ਜਨਮ ਦਿਵਸ ਦੀਆਂ ਖਬਰਾਂ ਛਪੀਆਂ ਫੇਰ ਤਾਂ ਘਰ ਘਰ ਅੰਦਰ ਵਧਾਈਆਂ ਵੰਡਣੀਆਂ ਸ਼ੁਰੂ ਹੋ ਗਈਆਂ।

2 ਕੱਤਕ 1980 ਬ੍ਰਿ. ਮੁਤਾਬਕ ਅਕਤੂਬਰ 1923 ਈਸਵੀ ਨੂੰ ਮਾਤਾ ਭੁਪਿੰਦਰ ਕੌਰ ਜੀ ਦੀ ਕੁਖੋਂ ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਘਰ ਛੋਟੇ ਸਾਹਿਬਜਾਦੇ ਮਹਾਰਾਜਾ ਬੀਰ ਸਿੰਘ ਜੀ ਦਾ ਜਨਮ ਹੋਇਆ । ਮਾਤਾ ਜੀਵਨ ਕੌਰ ਜੀ ਨੇ ਸਾਹਿਬਜਾਦੇ ਦੀ ਖੁਸ਼ੀ ਵਿੱਚ ਭੰਡਾਰੇ ਖੋਹਲ ਦਿੱਤੇ । ਮਿਸ਼ਰੀ ਬਾਦਾਮ ਕੜਾਹ ਪ੍ਰਸ਼ਾਦ ਤੇ ਸ੍ਰਦਾਈ ਦੇ ਗੱਫੇ ਵਰਤਾਏ ਗਏ। ਜਦੋਂ ਬਾਕੀ ਸੰਗਤ ਨੂੰ ਪਤਾ ਲੱਗਾ ਘਰ ਘਰ ਮੰਗਲਾਚਾਰ ਸ਼ੁਰੂ ਹੋ ਗਏ ।

ਪਹਿਲੀ ਮੱਘਰ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿੱਚ ਅੰਮ੍ਰਿਤ ਬਣਾਇਆ ਰਾਮਸਰ ਹੀ ਦੀਵਾਨ ਸਜਾਇਆ ਅਤੇ ਮਾਤਾ ਭੁਪਿੰਦਰ ਕੌਰ ਜੀ ਤੇ ਛੋਟੇ ਸਾਹਿਬਜਾਦੇ ਨੂੰ ਰਾਮ ਸਰ ਦੇ ਜਲ ਨਾਲ ਇਸ਼ਨਾਨ ਕਰਾਕੇ ਅੰਮ੍ਰਿਤ ਛਕਾਇਆ ਗਿਆ । ਇੱਕ ਪਾਠ ਦਾ ਭੋਗ ਵੀ ਪਾਇਆ ਗਿਆ।



## ਗੱਦਾਂਡੋਬ ਦਾ ਨਾਂਅ ਗੁਰੂਸਰ ਕਿਵੇਂ ਪਿਆ

ਪਿੰਡ ਗੱਦਾਂਡੋਬ ਦਾ ਪੁਰਾਤਨ ਨਾਂਅ ਰੱਤਾਵਾਸ ਸੀ, ਜਿਸਨੂੰ ਮਾਤਾ ਭੁਪਿੰਦਰ ਕੌਰ ਜੀ ਦੇ ਦਾਦਾ ਸ. ਹਮੀਰ ਸਿੰਘ ਜੀ ਨੇ ਵਸਾਇਆ ਅਤੇ ਆਬਾਦ ਕੀਤਾ । ਉਸ ਸਮੇਂ ਇਸ ਇਲਾਕੇ ਵਿੱਚ ਨਾਮਧਾਰੀਆਂ ਦਾ ਚੋਖਾ ਪ੍ਰਭਾਵ ਸੀ । ਇਸ ਇਲਾਕੇ ਵਿੱਚ ਰੁਪਾਣੇ ਪਿੰਡ ਵਿੱਚ ਸਤਿਗੁਰੂ ਹਰੀ ਸਿੰਘ ਜੀ ਦੀ ਹਜ਼ੂਰੀ ਵਿੱਚ ਮੇਲਾ ਹੋ ਰਿਹਾ ਸੀ । ਰੁਪਾਣਾ ਪਿੰਡ ਗੱਦਾਂਡੋਬ ਤੋਂ 12 ਕੋਹ ਦੂਰ ਹੈ । ਇਸ ਮੇਲੇ ਤੇ ਸ. ਹਮੀਰ ਸਿੰਘ ਦੇ ਦੋ ਸਪੁੱਤਰ (ਮਾਤਾ ਭੁਪਿੰਦਰ ਕੌਰ ਜੀ ਦੇ ਪਿਤਾ ਜੀ ਅਤੇ ਤਾਇਆ ਜੀ) ਸ. ਸੱਦਾ ਸਿੰਘ ਅਤੇ ਸ. ਸੁੰਦਰ ਸਿੰਘ ਘੋੜੀਆਂ ਤੇ ਸਵਾਰ ਹੋਕੇ ਰੁਪਾਣੇ ਪਿੰਡ ਪਹੁੰਚੇ, ਮੇਲਾ ਵੇਖਿਆ ਸ੍ਰੀ ਸਤਿਗੁਰੂ

ਹਰੀ ਸਿੰਘ ਜੀ ਦੇ ਦਰਸ਼ਨ ਕੀਤੇ ਅਤੇ ਚਰਨਾਂ ਵਿੱਚ ਅਰਜ਼ ਕੀਤੀ ਪਿੰਡ ਰੱਤਾਵਾਸ (ਗੱਦਾਂਡੋਬ) ਵਿਖੇ ਮੇਲਾ ਕਰਨਾ ਹੈ, ਆਪ ਜੀ ਬਖਸ਼ਿਸ਼ ਕਰੋ । ਲਾਂਗਰੀਆਂ ਨੇ ਆਖ ਦਿੱਤਾ, ਉਥੇ ਪਾਣੀ ਦੀ ਭਾਰੀ ਸਮੱਸਿਆ ਹੈ, ਉਥੇ ਮੇਲਾ ਨਹੀਂ ਹੋ ਸਕਦਾ।ਸਤਿਗੁਰੂ ਹਰੀ ਸਿੰਘ ਜੀ ਨੇ ਹੁਕਮ ਕੀਤਾ ਕਿ ਜਦੋਂ ਫੂਲੇਵਾਲੇ ਆਵਾਂਗੇ ਉਥੇ ਦੱਸਾਂਗੇ । ਫੂਲੇਵਾਲਾ, ਗੱਦਾਂਡੋਬ ਤੋਂ 7 ਕੋਹ ਹੈ । ਜਦੋਂ ਸਤਿਗੁਰੂ ਜੀ ਨੇ ਪਿੰਡ ਫੂਲੇਵਾਲਾ ਵਿਖੇ ਦਰਸ਼ਨ ਦਿੱਤੇ ਤਾਂ ਸ. ਸੱਦਾ ਸਿੰਘ ਅਤੇ ਸ. ਸੁੰਦਰ ਸਿੰਘ ਦੋਵੇਂ ਭਰਾ ਘੋੜੀਆਂ ਤੇ ਸਵਾਰ ਹੋਕੇ ਫਿਰ ਸਤਿਗੁਰੂ ਹਰੀ ਸਿੰਘ ਜੀ ਦੇ ਚਰਨਾਂ ਵਿੱਚ ਹਾਜ਼ਰ ਹੋਏ ਅਤੇ ਰੱਤਾਵਾਸ ਵਿਖੇ ਮੇਲਾ ਕਰਨ ਲਈ ਅਰਜ਼ ਬੇਨਤੀ ਕੀਤੀ ਤੇ ਲਾਂਗਰੀਆਂ ਨੇ ਫਿਰ ਪਾਣੀ ਦੀ ਸਮੱਸਿਆ ਦੀ ਗੱਲ ਦੁਹਰਾ ਦਿੱਤੀ। ਪਰ ਮਿਹਰਬਾਨ ਸਤਿਗੁਰੂ ਜੀ ਨੇ ਆਖਿਆ ਉਥੇ ਮੇਲਾ ਜ਼ਰੂਰ ਕਰਨੈ। ਜਦੋਂ ਸਤਿਗੁਰੂ ਹਰੀ ਸਿੰਘ ਜੀ ਘੋੜਿਆਂ ਤੇ ਜੱਥਿਆਂ ਸਮੇਤ ਪਿੰਡ ਰੱਤਾਵਾਸ ਵੱਲ ਆਏ ਤਾਂ ਪਿੰਡ ਵਿੱਚ ਪ੍ਰਵੇਸ਼ ਕਰਨ ਤੋਂ ਪਹਿਲਾਂ ਹੀ ਢਾਬ ਤੇ ਪਾਣੀ ਖੜ੍ਹਾ ਵੇਖਿਆ ਤਾਂ ਇਕ ਸਿੰਘ ਦਾ ਪਾਣੀ ਤੇ ਪਹਿਰਾ ਲਾਉਣ ਦਾ ਹੁਕਮ ਕਰ ਦਿੱਤਾ। ਸ੍ਰੀ ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਜਿਹੜਾ ਸਿੰਘ ਪਹਿਰੇ ਤੇ ਰਹੇ, ਉਹ ਸਿਮਰਨ ਕਰਦਾ ਰਹੇ । ਇਸ ਪਾਣੀ ਨਾਲ ਸਾਧ ਸੰਗਤ ਦਾ ਰਾਤ ਦਾ ਲੰਗਰ ਹੋ ਗਿਆ । ਸਵੇਰ ਵਾਸਤੇ ਵੀ ਵਲਟੋਹੇ ਅਤੇ ਦੇਗੇ ਭਰ ਲਏ ਗਏ। ਸਤਿਗੁਰੂ ਜੀ ਦੀ ਕਿਰਪਾ ਨਾਲ ਸਾਧ ਸੰਗਤ ਦਾ ਖੂਬ ਮੇਲਾ ਹੋਇਆ। ਇਸ ਸਮੇਂ ਪਿੰਡ ਦੀ ਸਾਧ ਸੰਗਤ ਨੇ ਸਤਿਗੁਰੂ ਹਰੀ ਸਿੰਘ ਜੀ ਅੱਗੇ ਹੱਥ ਜੋੜਕੇ ਬੇਨਤੀ ਕੀਤੀ ਕਿ ਜਿਸ ਤਰ੍ਹਾਂ ਆਪ ਜੀ ਨੇ ਢਾਬ ਦਾ ਪਾਣੀ ਹੀ ਨਹੀਂ ਮੁੱਕਣ ਦਿੱਤਾ, ਪਿੰਡ ਵਿੱਚ ਅਜਿਹੀਆਂ ਬਰਕਤਾਂ ਪਾਉ ਕਿਸੇ ਕਿਸਮ ਦੀ ਕੋਈ ਘਾਟ ਨਾ ਰਹੇ। ਪਾਤਸ਼ਾਹ ਜੀ ਨੇ ਕਿਰਪਾ ਕੀਤੀ ਅਤੇ ਕਿਹਾ ਜਿਵੇਂ ਹਰੀਪੁਰਾ ਵੱਡ ਤੀਰਥ ਦਾ ਦਰਵਾਜਾ ਹੈ, ਉਵੇਂ ਹੀ ਗੁਰੂਸਰ ਗੁਰੂ ਦਾ ਆਪਣਾ ਹੀ ਘਰ ਹੈ। ਇਸ ਸਮੇਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਪਿੰਡ ਦਾ ਨਾਂਅ ਰੱਤਾਵਾਸ ਤੋਂ ਬਦਲਕੇ ਗੁਰੂਸਰ ਰੱਖ ਦਿੱਤਾ। ਉਸ ਤੋਂ ਬਾਅਦ ਪਿੰਡ ਵਿੱਚ ਬਹੁਤ ਖੁਸ਼ਹਾਲੀ ਆਈ । ਗੁਰੂਸਰ ਸ਼ਬਦ ਲਿਖਤਾਂ ਵਿੱਚ ਨਾਮਧਾਰੀਆਂ ਵੱਲੋਂ ਪ੍ਰਚੱਲਤ ਰਿਹਾ, ਪਰ ਪਟਵਾਰਖਾਨੇ ਵਿੱਚ ਇਹ ਨਾਂਅ ਨਹੀਂ ਚੜ੍ਹਿਆ, ਸਗੋਂ ਸਮੇਂ ਦੇ ਬਦਲਾਅ ਨਾਲ ਗੱਦਾਂਡੋਬ ਪ੍ਰਚੱਲਤ ਹੋ ਗਿਆ । ਪਿੰਡ ਦਾ ਨਾਂਅ ਇਸ ਤਰ੍ਹਾਂ ਬਦਲਿਆ ਕਿ ਪਿੰਡ ਵਿੱਚ ਇਕ ਢਾਬ ਸੀ, ਜੋ ਗੋਂਦੇ ਦੀ ਜ਼ਮੀਨ ਵਿੱਚ ਸੀ । ਇਸ ਢਾਬ ਨੂੰ ਲੋਕੀਂ ਗੋਂਦੇ ਦੀ ਢਾਬ ਕਹਿੰਦੇ ਸਨ । ਗੋਂਦ ਦੀ ਢਾਬ ਤੋਂ ਸਮੇਂ ਨਾਲ ਬਦਲਕੇ ਗੱਦਾਂ ਢਾਬ ਬਣ ਗਿਆ । ਅੰਗਰੇਜ਼ ਦੇ ਸਮੇਂ ਵਿੱਚ ਅੰਗਰੇਜ਼ੀ ਵਿੱਚ Gadhan Dhab ਲਿਖਿਆ ਜਾਂਦਾ ਅਤੇ ਅੰਗਰੇਜ਼ ਗੱਦਾਂਢਾਬ ਨੂੰ ਅੰਗਰੇਜੀ ਵਿੱਚ ਗੱਦਾਂਡੋਬ ਬੋਲਦਾ ਤੇ ਹੌਲੀ-ਹੌਲੀ ਸਮੇਂ ਦੇ

ਬਦਲਾਅ ਨਾਲ ਗੱਦਾਂਢਾਬ ਤੋਂ ਬਦਲਕੇ ਪਿੰਡ ਦਾ ਨਾਂਅ ਗੱਦਾਂਡੋਬ ਬਣ ਗਿਆ । ਢਾਬ ਦੇ ਨਾਂਅ ਤੋਂ ਹੀ ਪਿੰਡ ਦਾ ਨਾਂਅ ਗੱਦਾਂਡੋਬ ਬਣ ਗਿਆ । ਜੋ ਅੱਜ ਸਰਕਾਰੇ ਦਰਬਾਰੇ ਪ੍ਰਚੱਲਤ ਹੈ। ਅੱਜ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਨੇ ਆਪਾਰ ਬਖਸ਼ਿਸ਼ ਕੀਤੀ ਹੈ ਤੇ ਅੱਜ ਗੁਰੂਸਰ ਵਿਖੇ ਮਾਤਾ ਭੁਪਿੰਦਰ ਕੌਰ ਜੀ ਦੀ ਯਾਦ ਵਿੱਚ ਭਾਰੀ ਮੇਲਾ ਹੋ ਰਿਹਾ ਹੈ ਅਤੇ ਗੱਦਾਂਡੋਬ ਆਪਣੇ ਪੁਰਾਤਨ ਨਾਂਅ ਗੁਰੂਸਰ ਦੇ ਰੂਪ ਵਿੱਚ ਪ੍ਰਗਟ ਹੁੰਦਾ ਵਿਖਾਈ ਦੇ ਰਿਹਾ ਹੈ ।

ਲਖਵੀਰ ਸਿੰਘ



## ਸਤਿਗੁਰੂ ਰਾਮ ਸਿੰਘ ਜੀ ਦੇ ਸੂਬੇ, ਸੂਬਾ ਹੁਕਮਾ ਸਿੰਘ ਜੀ

ਸੂਬਾ ਹੁਕਮਾ ਸਿੰਘ ਜੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ 22 ਸੂਬਿਆਂ ਵਿੱਚੋਂ ਇਕ ਸਨ ।ਉਹ ਪਿੰਡ ਪਿੱਥੋ ਜਿਲ੍ਹਾ ਬਠਿੰਡਾ ਦੇ ਸਨ ਜੋ ਰਾਮਪੁਰਾ ਫੂਲ ਦੇ ਨਜ਼ਦੀਕ ਹੈ । ਜਦੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਜਲਾਵਤਨ ਕੀਤਾ ਉਸ ਸਮੇਂ 22 ਸੂਬਿਆਂ ਨੂੰ ਵੀ ਅੰਗਰੇਜ਼ ਨੇ ਨਜ਼ਰਬੰਦ ਕਰ ਦਿੱਤਾ ਸੀ ।ਸੰਤ ਸੁੰਦਰ ਸਿੰਘ (ਮਾਤਾ ਭੁਪਿੰਦਰ ਕੌਰ ਜੀ ਦੇ ਪਿਤਾ) ਵੀ ਪੂਰਨ ਗੁਰਸਿੱਖ ਅਤੇ ਪੱਕੇ ਨਾਮਧਾਰੀ ਸਨ, ਇਹਨਾਂ ਦਾ ਵੀ ਭੈਣੀ ਸਾਹਿਬ ਅਤੇ ਵੱਖ-ਵੱਖ ਮੇਲਿਆਂ ਵਿੱਚ ਆਉਣ ਜਾਣ ਸੀ ਤੇ ਸੂਬਾ ਹੁਕਮਾ ਸਿੰਘ ਨਾਲ ਪਿਆਰ ਵੀ ਸੀ।ਸਮੇਂ ਅਨੁਸਾਰ ਜਦੋਂ ਸੂਬਾ ਹੁਕਮਾ ਸਿੰਘ ਚੁਨਾਰ ਜੇਲ੍ਹ ਵਿੱਚੋ ਰਿਹਾਅ ਹੋਏ ਤਾਂ ਉਹ ਆਪਣੇ ਪਿੰਡ ਆਉਣ ਦੀ ਥਾਂ ਸੰਤ ਸੁੰਦਰ ਸਿੰਘ ਕੋਲ ਗੁਰੂਸਰ ਆਕੇ ਰਹਿਣ ਲੱਗੇ। ਇੱਥੇ ਹੀ ਉਹ ਭਜਨ ਬੰਦਗੀ ਕਰਦੇ ਅਤੇ ਹਰ ਰੋਜ਼ ਅੰਗਰੇਜ਼ ਦੇ ਹੁਕਮ ਮੁਤਾਬਕ ਫਿਰੋਜ਼ਪੁਰ ਵਿਖੇ ਹਾਜ਼ਰੀ ਲਵਾਕੇ ਆਉਂਦੇ ।ਕੁਝ ਸਮਾਂ ਸੂਬਾ ਹੁਕਮਾ ਸਿੰਘ, ਅਮਰ ਸਿੰਘ ਗਿੱਲ ਪੱਤੀ ਦੇ ਘਰ ਵੀ ਰਹੇ ।ਅਮਰ ਸਿੰਘ ਗਿੱਲ ਪੱਤੀ ਅੰਗਰੇਜ਼ ਸਰਕਾਰ ਦਾ ਨੌਕਰੀ ਸ਼ੁਦਾ ਸਫੈਦਪੋਸ਼ ਸੀ। ਉਸਨੂੰ ਅਤੀਸਾਰ ਨਹੀਂ ਸਨ ਹੱਟਦੇ। ਜਦੋਂ ਗੁਰੂਸਰ ਵਿਖੇ ਸਤਿਗੁਰੂ ਹਰੀ ਸਿੰਘ ਦਾ ਮੇਲਾ ਹੋਇਆ ਤਾਂ ਅਮਰ ਸਿੰਘ ਨੇ ਅਰਜ਼ ਕੀਤੀ ਕਿ ਮੇਰੀ ਬਿਮਾਰੀ ਨਹੀਂ ਹਟਦੀ ਤਾਂ ਸਤਿਗੁਰੂ ਜੀ ਆਖਿਆ ਮਾਸ ਸ਼ਰਾਬ ਛੱਡਦੇ ।ਉਸਨੇ ਮਾਸ ਸ਼ਰਾਬ ਛੱਡ ਦਿੱਤਾ ਅਤੇ ਠੀਕ ਹੋ ਗਿਆ । ਬਾਅਦ ਵਿੱਚ ਫਿਰ ਅਵੱਗਿਆ ਕਰਨ ਕਰਕੇ ਢਿੱਲਾ ਹੋਇਆ ਤਾਂ ਸਤਿਗੁਰੂ ਹਰੀ ਸਿੰਘ ਜੀ ਦੇ ਹੁਕਮ ਮੁਤਾਬਕ ਅੰਮ੍ਰਿਤ ਛਕਕੇ ਨਾਮਧਾਰੀ ਬਣ ਗਿਆ।ਉਂਝ ਇਹ ਅੰਗਰੇਜ਼ ਦੀ ਨੌਕਰੀ ਕਰਦਾ ਅਤੇ ਕਛਿਹਰੇ ਉਪਰੋਂ ਧੋਤੀ ਬੰਨਦਾ ਸੀ। ਇਸ ਅਮਰ ਸਿੰਘ ਨੇ ਫਿਰੋਜ਼ਪੁਰ ਵਿਖੇ ਹਰ ਰੋਜ਼ ਹਾਜ਼ਰੀ ਲਵਾਉਣ ਜਾਂਦੇ ਸੂਬਾ ਹੁਕਮਾ ਸਿੰਘ ਪ੍ਰਤੀ ਅੰਗਰੇਜ਼ ਨੂੰ ਆਖਿਆ ਕਿ ਇਹ ਵੀ ਉਥੋਂ ਹੀ ਆਉਂਦਾ ਹੈ, ਜਿਥੋਂ ਮੈਂ ਆਉਂਦਾ ਹਾਂ । ਇਸਦੀ ਹਾਜ਼ਰੀ ਮੈਂ ਹਰ ਰੋਜ਼ ਉਥੇ ਹੀ ਲਗਾ ਦਿਆ ਕਰਾਂਗਾ ।ਇਸ ਤਰ੍ਹਾਂ ਸੂਬਾ ਹੁਕਮਾ ਸਿੰਘ ਅਤੇ ਅਮਰ ਸਿੰਘ ਵਿਚਕਾਰ ਗੂੜ੍ਹਾ

ਸੰਬੰਧ ਬਣ ਗਿਆ ਤੇ ਸੂਬਾ ਹੁਕਮਾ ਸਿੰਘ ਲੰਮਾ ਸਮਾਂ ਅਮਰ ਸਿੰਘ ਦੇ ਘਰ ਹੀ ਚੁਬਾਰੇ ਵਿੱਚ ਭਜਨ ਬੰਦਗੀ ਕਰਦੇ ਰਹੇ, ਪ੍ਰਸ਼ਾਦਾ ਆਪਣਾ ਆਪੇ ਬਣਾਉਂਦੇ । ਪੂਰੀ ਮਰਿਯਾਦਾ ਅਤੇ ਸੁੱਚ ਸੋਧ ਦੇ ਧਾਰਨੀ ਰਹੇ। ਸੂਬਾ ਹੁਕਮਾ ਸਿੰਘ ਜੀ ਜਦੋਂ ਆਪਣੀ ਵੱਡੀ ਉਮਰ ਮੁਤਾਬਕ ਬਿਮਾਰ ਹੋ ਗਏ ਤੇ ਫਿਰ ਸੰਤ ਸੁੰਦਰ ਸਿੰਘ ਜੀ ਦੇ ਘਰ ਆਕੇ ਰਹਿਣ ਲੱਗੇ ਅਤੇ ਚੜ੍ਹਾਈ ਵੀ ਸੰਤ ਸੁੰਦਰ ਸਿੰਘ ਦੇ ਘਰ ਹੀ ਕੀਤੇ । ਪਿੰਡ ਦੇ ਛਿਪਦੇ ਪਾਸੇ ਇਕਾਂਤ ਜਗ੍ਹਾ ਦੇਖਕੇ ਸੂਬਾ ਹੁਕਮਾ ਸਿੰਘ ਜੀ ਦਾ ਸਸਕਾਰ ਕਰ ਦਿੱਤਾ ਗਿਆ।ਸਸਕਾਰ ਵਾਲੀ ਜਗ੍ਹਾ ਸੂਬਾ ਹੁਕਮਾ ਸਿੰਘ ਦੇ ਨਾਂਅ ਤੇ ਹੀ ਅਲਾਟ ਹੋ ਗਈ । ਜਿੱਥੇ ਅੱਜ ਉਹਨਾਂ ਦੀ ਯਾਦਗਾਰ ਬਣੀ ਹੋਈ ਹੈ । ਇਸ ਸਥਾਨ 'ਤੇ ਪੂਰਾ ਪਿੰਡ ਸ਼ਰਧਾ ਨਾਲ ਸਿਰ ਝਕਾਉਂਦਾ ਹੈ ਅਤੇ ਇਥੇ ਮੇਲੇ ਲੱਗਦੇ ਹਨ ।

ਲਖਵੀਰ ਸਿੰਘ



## ਨਾਮਧਾਰੀ ਪੰਥ ਦੇ ਅਨਮੋਲ ਰਤਨ-ਸੂਬਾ ਮੀਹਾਂ ਸਿੰਘ

ਸੂਬਾ ਮੀਹਾਂ ਸਿੰਘ ਜੀ ਸ. ਸੁੰਦਰ ਸਿੰਘ ਜੀ ਅਤੇ ਮਾਤਾ ਰਾਮ ਕੌਰ ਜੀ ਦੇ ਵੱਡੇ ਸਪੁੱਤਰ ਅਤੇ ਮਾਤਾ ਭੁਪਿੰਦਰ ਕੌਰ ਜੀ ਦੇ ਵੱਡੇ ਭਰਾਤਾ ਸਨ। ਪਰਿਵਾਰ ਵਿੱਚ ਵੱਡੇ ਹੋਣ ਕਰਕੇ ਸੂਬਾ ਜੀ ਨੇ ਮਾਤਾ-ਪਿਤਾ ਦੇ ਪਰਿਵਾਰ ਲਈ ਪਰਿਵਾਰਿਕ ਮੁਖੀ ਵਜੋਂ ਜੁੰਮੇਵਾਰੀਆਂ ਨਿਭਾਈਆਂ । ਸੂਬਾ ਜੀ ਸਤਿਗੁਰੂ ਜੀ ਦੇ ਸਿਦਕੀ, ਸਿਰੜੀ, ਸ਼ਰਧਾਵਾਨ, ਸੋਧ ਮਰਿਯਾਦਾ ਦੇ ਧਾਰਨੀ, ਤਪੱਸਵੀ, ਦਾਨੀ ਅਤੇ ਇੱਕ ਪੂਰਨ ਗੁਰਸਿੱਖ ਸਨ ।ਆਪ ਜੀ ਦੀ ਆਵਾਜ਼ ਕੋਇਲ ਵਾਂਗ ਤਿੱਖੀ ਤੇ ਸੁਰੀਲੀ ਸੀ, ਜੋ ਆਖਰੀ ਦਮ ਤੱਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਦੇਣ ਸਮੇਂ ਅਭਿਨੰਦਨ ਕਰਦਿਆਂ, ਗੁਰਬਾਣੀ ਪੜ੍ਹਦਿਆਂ ਉਵੇਂ ਵੀ ਟੁਣਕਦੀ ਰਹੀ ।

ਸਤਿਗੁਰੂ ਪ੍ਰਤਾਪ ਸਿੰਘ ਅਤੇ ਮਾਤਾ ਭੁਪਿੰਦਰ ਕੌਰ ਜੀ ਦੇ ਸ਼ੁੱਭ ਅਨੰਦ ਕਾਰਜ ਵਿਚਕਾਰ ਸਮੱਸਿਆਵਾਂ ਦੇ ਪਹਾੜ ਟੁੱਟ ਪਏ ਤਾਂ ਸੂਬਾ ਮੀਹਾਂ ਸਿੰਘ ਜੀ ਨੇ ਸਤਿਗੁਰੂ ਜੀ ਦੀਆਂ ਬਖਸ਼ਿਸ਼ਾਂ ਨਾਲ ਸਮੱਸਿਆਵਾਂ ਨਾਲ ਮੱਥਾ ਡਾਹਕੇ ਸਭ ਅੜਚਨਾਂ ਪਾਰ ਕਰਦੇ ਹੋਏ, ਸਫਲਤਾਵਾਂ ਪ੍ਰਾਪਤ ਕੀਤੀਆਂ । ਆਪ ਜੀ ਦੀ ਸਰਕਾਰੇ-ਦਰਬਾਰੇ ਪੂਰੀ ਪਹੁੰਚ ਸੀ ।

ਸੂਬਾ ਜੀ ਦੇ ਮਾਤਾ ਜੀ, ਮਾਤਾ ਰਾਮ ਕੌਰ ਜੀ ਵੱਲੋਂ ਮਾਤਾ ਭੁਪਿੰਦਰ ਕੌਰ ਜੀ ਕੋਲ ਭੈਣੀ ਸਾਹਿਬ ਰਹਿਣ ਕਰਕੇ ਅਤੇ ਆਪਣੇ ਦੋਹਤਰਿਆਂ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਮਹਾਰਾਜਾ ਬੀਰ ਸਿੰਘ ਜੀ ਦੇ ਪਾਲਣ ਪੋਸ਼ਣ ਵਿੱਚ ਸਹਿਯੋਗ ਦੇਣ ਕਰਕੇ ਸੂਬਾ ਜੀ ਦੇ ਸਿਰ ਜਿੱਥੇ ਘਰ ਦੀਆਂ ਜਿੰਮੇਵਾਰੀਆਂ ਵਧ ਗਈਆਂ, ਉਥੇ ਆਪ ਸ੍ਰੀ ਭੈਣੀ ਸਾਹਿਬ ਵਿਖੇ ਪੰਥਕ ਜਿੰਮੇਵਾਰੀਆਂ ਵੀ ਨਿਭਾਉਂਦੇ ਰਗੇ । ਆਪ ਜੀ ਨੇ ਗੁਰੂ ਘਰ ਦੀਆਂ ਅਤੇ ਫਿਰੋਜ਼ਪੁਰ ਜਿਲ੍ਹੇ ਦੀਆਂ ਸੂਬਾ

ਪਦਵੀ ਦੀਆਂ ਜੁੰਮੇਵਾਰੀਆਂ ਨੂੰ ਬਾਖੂਬੀ ਨਿਭਾਇਆ ਸੂਬਾ ਜੀ ਗਰੀਬਾਂ ਦੇ ਮਸੀਹਾ ਸਨ । ਜਦ ਵੀ ਕਿਸੇ ਨੂੰ ਆਰਥਿਕ ਪੱਖ ਤੋਂ ਕਦੇ ਲੋੜ ਪੈਂਦੀ ਤਾਂ ਆਪਣੀਆਂ ਲੋੜਾਂ ਛੱਡਕੇ ਲੋਕਾਂ ਦੀਆਂ ਲੋੜਾਂ ਪੂਰੀਆਂ ਕਰਦੇ । ਲੋਕਾਂ ਦੀਆਂ ਲੋੜਾਂ ਲਈ ਜ਼ਮੀਨਾਂ ਵੀ ਗਿਰਵੀ ਰੱਖ ਦਿੰਦੇ । ਇੱਕ ਵਾਰ ਬਠਿੰਡਾ ਵਿਖੇ ਨੱਥਾ ਸਿੰਘ ਪਤੰਗ ਦੇ ਭਰਾਤਾ ਦਾ ਵੱਡਾ ਕਾਰੋਬਾਰ ਤਬਾਹੀ ਕੰਡੇ ਪਹੁੰਚ ਗਿਆ। ਜਦੋਂ ਕਿਤੇ ਹੱਥ ਨਾ ਪਿਆ ਤਾਂ ਸੂਬਾ ਜੀ ਕੋਲ ਆ ਗਿਆ । ਸੂਬਾ ਜੀ ਨੇ 9 ਵਿੱਘੇ ਜ਼ਮੀਨ ਗਹਿਣੇ ਰੱਖਕੇ ਪੈਸੇ ਦਿੱਤੇ ਅਤੇ ਕਾਰੋਬਾਰ ਤਬਾਹ ਹੋਣ ਤੋਂ ਬਚਾਇਆ। ਕਦੀ ਕੋਈ ਤੇ ਕਦੇ ਕੋਈ ਸਵਾਲੀਆ ਸੂਬਾ ਜੀ ਦੇ ਦਰ ਖੜ੍ਹਾ ਰਹਿੰਦਾ । ਲਾਲ ਸਿੰਘ ਬੱਲੂਆਣੀਏ ਨੂੰ ਜ਼ਮੀਨ ਗਹਿਣੇ ਰੱਖਕੇ ਬਜਾਜੀ ਦੀ ਦੁਕਾਨ ਪੁਆ ਦਿੱਤੀ । ਇਸ ਤਰ੍ਹਾਂ ਸੂਬਾ ਜੀ ਦੀ ਜ਼ਮੀਨ ਜਾਂਦੀ ਰਹੀ ਆਰਥਿਕਤਾ ਡਾਵਾਂ ਡੋਲ ਹੋ ਗਈ । ਇੱਕ ਵਾਰ ਪਿੰਡ ਵਿੱਚ ਮੇਲਾ ਹੋਇਆ ਸੂਬਾ ਮੀਹਾਂ ਸਿੰਘ ਜੀ ਆਰਥਿਕ ਕਮਜੋਰੀ ਕਰਕੇ ਮੇਲੇ ਵਿੱਚ ਉਗਰਾਹੀ ਨਾ ਪਾ ਸਕੇ ਅਤੇ ਮੇਲੇ ਵਿੱਚ ਵੀ ਨਾ ਗਏ ।

ਮੇਲਾ ਬਹੁਤ ਭਾਰੀ ਹੋਇਆ ਅਨੇਕ ਪਕਵਾਨ ਬਣੇ, ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪ੍ਰਸ਼ਾਦਾ ਨਾ ਛਕਿਆ । ਜਦੋਂ ਪ੍ਰਸ਼ਾਦਾ ਛਕਣ ਲਈ ਸੰਗਤ ਨੇ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਤਾਂ ਪਾਤਸ਼ਾਹ ਜੀ ਨੇ ਆਖਿਆ ਕਿ ਸੂਬਾ ਮੀਹਾਂ ਸਿੰਘ ਕਿੱਥੇ ਹੈ? ਤਾਂ ਸੰਗਤ ਨੇ ਸਾਰੀ ਵਾਰਤਾ ਸੁਣਾਈ ਕਿ ਉਹਨਾਂ ਨੇ ਉਗਰਾਹੀ ਵੀ ਨਹੀਂ ਪਾਈ ਅਤੇ ਮੇਲੇ ਵਿੱਚ ਵੀ ਨਹੀਂ ਆਏ ਤਾਂ ਸਤਿਗੁਰੂ ਜੀ ਨੇ ਲੰਗਰ ਵਿੱਚੋਂ ਪ੍ਰਸ਼ਾਦਾ ਵੀ ਨਹੀਂ ਛਕਿਆ ਸਗੋਂ ਆਪਣੇ ਸਿਦਕੀ ਸਿੰਘ ਦੇ ਘਰ ਆਏ ਗਲਵੱਕੜੀ ਪਾਈ, ਪਿਆਰ ਕੀਤਾ ਅਤੇ ਘਰ ਪੀੜ੍ਹੀ ਤੇ ਬੈਠਕੇ ਸਤਿਗੁਰੂ ਜੀ ਨੇ ਸਿੱਖਾਂ ਦੀਆਂ ਰੁਖੀਆਂ ਮਿਸੀਆਂ ਛਕੀਆਂ। ਪਾਤਸ਼ਾਹ ਜੀ ਨੇ ਬਚਨ ਕੀਤਾ ਕਿ ਜ਼ਮੀਨ ਛਡਾਉਣ ਲਈ ਪੈਸੇ ਲੋਹ ਲੰਗਰ ਵਿੱਚੋਂ ਲੈ ਲਵੋ ਤਾਂ ਆਪ ਜੀ ਨੇ ਆਖਿਆ ਪੈਸੇ ਨਹੀਂ ਬਖਸ਼ਿਸ਼ਾਂ ਕਰੋ ਜ਼ਮੀਨ ਛੁਡਾ ਲਈਏ। ਫਿਰ ਆਪ ਜੀ ਦਾ ਪਰਿਵਾਰ ਪਿੰਡ ਛੱਡਕੇ ਬੀਕਾਨੇਰ ਗਿਆ । ਉਥੇ 2-4 ਸਾਲ ਵਿੱਚ ਹੀ ਚੰਗੀ ਕਮਾਈ ਹੋਈ, ਬਰਕਤਾਂ ਪੈ ਗਈਆਂ ਅਤੇ ਜ਼ਮੀਨ ਛੁਡਾ ਲਈ। ਸੂਬਾ ਮੀਹਾਂ ਸਿੰਘ ਜੀ ਦਾ ਜੀਵਨ ਪੜ੍ਹੀਏ ਤਾਂ ਰੂਹ ਅਨੰਦਿਤ ਹੋ ਜਾਂਦੀ ਹੈ। ਸੂਬਾ ਮੀਹਾਂ ਸਿੰਘ ਜੀ ਦਾ 1907 ਈਸਵੀ ਵਿੱਚ ਅਨੰਦ ਕਾਰਜ ਬੀਬੀ ਦਾਨ ਕੌਰ ਜੀ ਨਾਲ ਹੋਇਆ । ਚਾਰ ਪੁੱਤਰ ਅਤੇ 5 ਧੀਆਂ ਨੇ ਜਨਮ ਲਿਆ । ਜੋ ਆਪਣੇ ਪਰਿਵਾਰ ਵਿੱਚ ਘੁੱਗ ਵਸਦੇ ਹਨ ਅਤੇ ਮਾਤਾ ਭੁਪਿੰਦਰ ਕੌਰ ਜੀ ਦਾ ਸਮੁੱਚਾ ਪਰਿਵਾਰ "ਅਨੰਦ ਸਿਮ੍ਰਤੀ ਮੰਦਰ" ਦੇ ਉਦਘਾਟਨ ਸਮੇਂ ਸੇਵਾ ਵਿੱਚ ਲੀਨ ਹੈ ਅਤੇ ਹਾਜਰਾ ਹਜੂਰ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰਕੇ ਅਨੰਦਿਤ ਹੋ ਰਿਹਾ ਹੈ ।

ਲਖਵੀਰ ਸਿੰਘ



# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੁਪਨਿਆਂ ਦੀ ਸਾਕਾਰਤਾ

ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੇ ਗੁਰਗੱਦੀ ਤੇ ਸੁਭਾਇਮਾਨ ਹੋਣ ਸਮੇਂ ਪੱਤਰਕਾਰਾਂ ਨੇ ਪੁੱਛਿਆ ਕਿ ਨਾਮਧਾਰੀ ਪੰਥ ਲਈ ਅੱਗੋਂ ਕੀ ਨਵਾਂ ਪ੍ਰੋਗਰਾਮ ਹੈ ਤਾਂ ਹਾਜਰਾ ਹਜ਼ੂਰ ਜੀ ਨੇ ਫੁਰਮਾਇਆ ਸੀ ਕਿ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੁਪਨਿਆਂ ਦੀ ਸਾਕਾਰਤਾ ਅਤੇ ਆਪ ਜੀ ਵੱਲੋਂ ਚਿਤਵੇ ਸੰਕਲਪਾਂ ਅਤੇ ਅਰੰਭੇ ਕਾਰਜਾਂ ਨੂੰ ਮੂਰਤੀਮਾਨ ਕਰਨ ਦਾ ਯਤਨ ਕਰਨਾ ਹੀ ਸਾਡਾ ਉਦੇਸ਼ ਹੈ, ਤੇ ਅੱਜ ਸ੍ਰੀ ਸਤਿਗੁਰੂ ਉਦੇ ਸਿੰਘ ਜੀ, ਸਤਿਗੁਰੂ ਜਗਜੀਤ ਸਿੰਘ ਜੀ ਦੇ ਵਿਖਾਏ ਰਸਤਿਆਂ ਤੇ ਚੱਲਣ ਲਈ ਮਾਰਗ ਦਰਸ਼ਨ ਕਰ ਰਹੇ ਹਨ ਅਤੇ ਚਿਤਵੇ ਸੰਕਲਪਾਂ ਨੂੰ ਸੰਪੂਰਨਤਾ ਵੱਲ ਲੈ ਕੇ ਜਾ ਰਹੇ ਹਨ।-

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਚਾਹੁੰਦੇ ਸਨ ਕਿ ਸਤਿਗੁਰੂ ਪ੍ਰਤਾਪ ਸਿੰਘ ਅਤੇ ਮਾਤਾ ਭੁਪਿੰਦਰ ਕੌਰ ਜੀ ਦੇ ਸ਼ੁਭ ਅਨੰਦ ਕਾਰਜ਼ ਵਾਲੇ ਸਥਾਨ 'ਤੇ ਇਕ ਯਾਦਗਾਰ ਬਣਾਈ ਜਾਵੇ। ਜਿਸ ਸਥਾਨ ਤੇ ਸ਼ੁਭ ਅਨੰਦ ਕਾਰਜ ਹੋਇਆ ਸੀ, ਉਹ ਸਥਾਨ ਮਾਤਾ ਭੁਪਿੰਦਰ ਕੌਰ ਜੀ ਦੇ ਭਰਾ ਸੂਬਾ ਮੀਹਾਂ ਸਿੰਘ ਦੇ ਸਪੁੱਤਰ ਸ. ਜੈ ਸਿੰਘ ਦੇ ਹਿੱਸੇ ਆ ਗਿਆ ਸੀ ।ਸ. ਜੈ ਸਿੰਘ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਨੇ ਇਸ ਥਾਂ ਬਦਲੇ ਮਲੋਟ ਵਿਖੇ ਇਕ ਕੋਠੀ ਖ਼ਰੀਦ ਕੇ ਦਿੱਤੀ। ਇਸ ਸਥਾਨ ਵਿੱਚੋਂ ਲਗਭਗ ਅੱਧਾ ਹਿੱਸਾ ਸ. ਜੈ ਸਿੰਘ ਦੇ ਭਰਾ ਸ. ਖਿਉਣ ਸਿੰਘ ਦੇ ਹਿੱਸੇ ਵਿੱਚ ਸੀ। ਸਤਿਗੁਰੂ ਜਗਜੀਤ ਸਿੰਘ ਜੀ ਦੇ ਆਦੇਸ਼ਾਂ ਅਨੁਸਾਰ ਮਾਤਾ ਭੁਪਿੰਦਰ ਕੌਰ ਜੀ ਦੇ ਪਰਿਵਾਰ ਵੱਲੋਂ ਸ. ਦਲਜੀਤ ਸਿੰਘ ਦੁਆਰਾ 1993 ਵਿੱਚ ਇਹ ਅੱਧਾ ਸਥਾਨ ਖ਼ਰੀਦ ਲਿਆ। ਸ. ਜੈ ਸਿੰਘ ਅਤੇ ਸ. ਖਿਉਣ ਸਿੰਘ ਵਾਲੇ ਇਸ ਸਥਾਨ ਵਿੱਚੋਂ ਕੰਧਾਂ ਢਾਹ ਕੇ ਇੱਕ ਕਰ ਦਿੱਤਾ ਗਿਆ ਅਤੇ ਚਾਰ ਦਿਵਾਰੀ ਕਰ ਦਿੱਤੀ ਗਈ।ਪਾਤਸ਼ਾਹ ਜੀ ਵੱਲੋਂ ਇਸ ਸਾਰੇ ਕੰਮ ਦੀ ਜਿੰਮੇਵਾਰੀ ਸ. ਦਲਜੀਤ ਸਿੰਘ ਬੱਲ ਕਰਦੇ ਰਹੇ । ਜਦੋਂ ਮੈਂ ਮਾਤਾ ਜੀ ਦੇ ਪਰਿਵਾਰਿਕ ਮੁਖੀ ਮੈਂਬਰਾਂ ਸ. ਪ੍ਰਿਤਪਾਲ ਸਿੰਘ, ਸ. ਹਰੀ ਸਿੰਘ, ਸ. ਕਾਲਾ ਸਿੰਘ ਖ਼ਾਲਸਾ, ਸ. ਜਸਵੰਤ ਸਿੰਘ ਨਾਲ ਗੱਲਬਾਤ ਕਰ ਰਿਹਾ ਸਾਂ, ਉਹਨਾਂ ਦੱਸਿਆ ਕਿ ਅਨੰਦ ਕਾਰਜ ਵਾਲੇ ਇਸ ਸਥਾਨ 'ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਇਕ ਵਧੀਆ ਯਾਦਗਾਰ ਬਣਾਉਣਾ ਚਹੁੰਦੇ ਸਨ ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਉਪਰੰਤ 2016 ਵਿੱਚ ਇੱਕ ਦਿਨ ਸ. ਦਲਜੀਤ ਸਿੰਘ ਨੇ ਸਤਿਗੁਰੂ ਜੀ ਨੂੰ ਗੁਰੂਸਰ (ਗੱਦਾਂਡੋਬ) ਦੀ ਸਾਰੀ ਵਾਰਤਾ ਜਦੋਂ ਸਤਿਗੁਰੂ ਉਦੇ ਸਿੰਘ ਜੀ ਨੂੰ ਦੱਸੀ ਅਤੇ ਅਰਜ਼ ਕੀਤੀ ਕਿ ਆਪ ਜੀ ਬਖਸ਼ਿਸ਼ ਕਰੋ ਤਾਂ ਪਾਤਸ਼ਾਹ ਜੀ ਨੇ ਉਸੇ ਵਕਤ ਹੀ ਆਖਿਆ ਕਿ ਅੱਜ ਹੀ ਚੱਲੋ ।ਉਸੇ ਦਿਨ ਪਾਤਸ਼ਾਹ ਜੀ ਨੇ ਸ. ਦਲਜੀਤ ਸਿੰਘ ਜੀ ਨੂੰ

ਆਪਣੀ ਗੱਡੀ ਵਿੱਚ ਬੈਠਾਇਆ ਅਤੇ ਗੁਰੂਸਰ ਨੂੰ ਆ ਭਾਗ ਲਾਏ। ਪਾਤਸ਼ਾਹ ਜੀ ਨੇ ਸਭ ਕੁੱਝ ਵੇਖਿਆ ਅਤੇ ਘਰਾਂ ਵਿੱਚ ਚਰਨ ਪਾ ਕੇ ਸਾਧ ਸੰਗਤ ਤੇ ਬਖਸ਼ਿਸ਼ਾਂ ਕੀਤੀਆਂ ।

ਸਤਿਗੁਰੂ ਉਦੇ ਸਿੰਘ ਜੀ ਦੇ ਉਦੇਸ਼ਾਂ ਮੁਤਾਬਕ ਇਸ ਸਥਾਨ ਦੀ ਸਫ਼ਾਈ ਕਰਵਾਈ ਗਈ ਅਤੇ ਆਪਜੀ ਵੱਲੋਂ ਨਕਸ਼ਾ ਪਸੰਦ ਕਰਕੇ 30'x60' ਫੁੱਟ ਦਾ ਹਾਲ, ਚੁਫੇਰੇ ਬਰਾਮਦਾ, ਰਿਹਾਇਸ਼ੀ ਕਮਰਿਆਂ, ਇਸ਼ਨਾਨ ਘਰ, ਰਸੋਈ ਆਦਿ ਦੀ ਉਸਾਰੀ ਲਈ ਪ੍ਰਵਾਨਗੀ ਦੇ ਦਿੱਤੀ ਗਈ । 4 ਅਪ੍ਰੈਲ 2017 ਨੂੰ ਇਸ ਸਥਾਨ ਦਾ ਨੀਂਹ ਪੱਥਰ ਸ. ਮਹਿੰਦਰ ਸਿੰਘ ਬੱਲ ਜੀ ਨੇ ਰੱਖਿਆ । ਸੰਤ ਦਲਜੀਤ ਸਿੰਘ ਬੱਲ ਰਾਹੀਂ ਗੁਰਮੀਤ ਸਿੰਘ ਅਤੇ ਦਲਬੀਰ ਸਿੰਘ ਨਾਂਅ ਦੇ ਠੇਕੇਦਾਰਾਂ ਨੂੰ ਠੇਕਾ ਦੇ ਦਿੱਤਾ ਗਿਆ ਜਿਨ੍ਹਾਂ ਬੜੀ ਹੀ ਨਿਰਮਾਣਤਾ ਅਤੇ ਸਤਿਕਾਰ ਨਾਲ ਉਸਾਰੀ ਕੀਤੀ। ਉਸਾਰੀ ਦੌਰਾਨ ਆਈਆਂ ਅੜਿਚਨਾਂ ਨੂੰ ਸੂਬਾ ਮੀਹਾਂ ਸਿੰਘ ਜੀ ਦੇ ਪੜਪੋਤਰੇ ਸ. ਗੁਰਮੀਤ ਸਿੰਘ ਨੇ ਬੜੀ ਦਲੇਰੀ ਨਾਲ ਨਿਪਟਾਇਆ।ਇਸ ਉਸਾਰੀ ਦੌਰਾਨ ਸੰਤ ਸੁਰਿੰਦਰ ਸਿੰਘ ਫਾਜ਼ਿਲਕਾ ਸਪੁੱਤਰ ਸ. ਲੱਖਾ ਸਿੰਘ ਵੀ ਹਰ ਤਰ੍ਹਾਂ ਦੀ ਸੇਵਾ ਕਰਦੇ ਰਹੇ । ਸੂਬਾ ਸਰਬਜੀਤ ਸਿੰਘ ਜੀ ਵੀ ਸੇਵਾ ਭਾਵਨਾ ਨਾਲ ਕਾਰਜ ਨੇਪਰੇ ਚਾੜ੍ਹਨ ਲਈ ਯਤਨ ਕਰਦੇ ਰਹੇ ।

ਹੁਣ ਉਸਾਰੀ ਹੋਈ ਯਾਦਗਾਰ ਉਪਰ ਹਾਜਰਾ ਹਜ਼ੂਰ ਜੀ ਦੇ ਹੁਕਮ ਮੁਤਾਬਕ ਨਿੱਕੀ ਕਿਲਿਆਂ ਵਾਲੀ ਪੁਰਾਤਨ ਇੱਟ ਚੜ੍ਹਾਈ ਜਾਣੀ ਸੀ, ਪਰ ਇਸ ਕੰਮ ਦੇ ਵਧੀਆ ਫੇਸਵਰਕ ਕਰਨ ਵਾਲੇ ਮਾਹਰ ਕਾਰੀਗਰ ਮਿਲ ਨਹੀਂ ਸਨ ਰਹੇ। ਮੈਨੂੰ ਇਕ ਦਿਨ ਭੈਣੀ ਸਾਹਿਬ ਤੋਂ ਠੇਕੇਦਾਰ ਇੰਦਰ ਸਿੰਘ ਜੀ ਦਾ ਫੋਨ ਆਇਆ, ਉਹਨਾਂ ਦੇ ਫੋਨ ਮੁਤਾਬਕ ਜਦੋਂ ਮੈਂ ਪਿਤਾ ਜੀ (ਸੰਤ ਹਰਦੇਵ ਸਿੰਘ ਰਾਮਪੁਰਾ ਫੂਲ) ਨਾਲ ਗੱਲਬਾਤ ਕੀਤੀ ਤੇ ਉਹਨਾਂ ਠੇਕੇਦਾਰ ਨਾਲ ਗੱਲ ਕਰਕੇ ਇਸ ਕੰਮ ਲਈ ਮਾਹਰ ਕਾਰੀਗਰਾਂ ਨਾਲ ਗੱਲਬਾਤ ਕੀਤੀ ਅਤੇ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੇ ਹੁਕਮ ਅਨੁਸਾਰ ਪਿਤਾ ਜੀ ਨੇ ਜਾਕੇ ਕੰਮ ਅਰੰਭ ਕਰਵਾ ਦਿੱਤਾ। ਪਿਤਾ ਜੀ ਖ਼ੁਦ ਵੀ ਇਹ ਕੰਮ ਜਾਣਦੇ ਸਨ । ਉਹ ਵੀ ਕੰਮ ਕਰਵਾਉਂਦੇ ਵੀ ਰਹੇ ਤੇ ਹੱਥੀਂ ਕਰਦੇ ਵੀ ਰਹੇ। ਛੋਟੀਆਂ ਇੱਟਾਂ ਤੋਂ ਬਾਅਦ ਪਾਤਸ਼ਾਹ ਜੀ ਨੇ ਸੰਤ ਹਰਦੇਵ ਸਿੰਘ ਜੀ ਨੂੰ ਪੱਥਰ ਦਾ ਅਤੇ ਰਹਿੰਦਾ ਪੂਰਾ ਕੰਮ ਕਰਵਾਉਣ ਦੀ ਸੇਵਾ ਕਰਨ ਲਈ ਆਖਿਆ ਤੇ ਪਿਤਾ ਜੀ ਨੇ ਸਤਿਗੁਰੂ ਜੀ ਦੇ ਪਿਆਰ ਵਿੱਚ ਰੰਗਕੇ ਚਾਵਾਂ ਮਲਾਰਾਂ ਨਾਲ ਸੇਵਾ ਕੀਤੀ ਅਤੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ।

ਜਦੋਂ ਸੰਤ ਹਰਦੇਵ ਸਿੰਘ ਜੀ ਰਾਮਪੁਰੇ ਵਾਲੇ ਗੁਰੂਸਰ ਵਿਖੇ ਗਏ ਤਾਂ ਮਾਤਾ ਜੀ ਦੇ ਕੁਝ ਪਰਿਵਾਰਿਕ ਮੈਂਬਰ ਹੀ ਇਸ ਸਥਾਨ 'ਤੇ ਆਉਂਦੇ ਸਨ ਤੇ ਇਹ ਪਰਿਵਾਰ ਨਾਮਧਾਰੀ ਮਰਿਯਾਦਾ ਤੋਂ ਵੀ ਦੂਰ ਜਾ ਚੁੱਕਿਆ ਸੀ । ਪਿੰਡ ਵਿੱਚ

ਮਾਤਾ ਭੁਪਿੰਦਰ ਕੌਰ ਜੀ ਦਾ ਬਹੁਤ ਵੱਡਾ ਪੇਕਾ ਪਰਿਵਾਰ ਜਿਥੇ ਦੁਨੀਆਂ ਦੇ ਵੱਖ-ਵੱਖ ਦੇਸ਼ਾਂ ਅਤੇ ਭਾਰਤ ਦੇ ਵੱਖ-ਵੱਖ ਇਲਾਕਿਆਂ ਵਿੱਚ ਵਸਦਾ ਹੈ, ਉਥੇ ਇਸ ਪਿੰਡ ਵਿੱਚ ਵੀ ਵੱਡੀ ਗਿਣਤੀ ਵਿੱਚ ਘੁੱਗ ਵਸਦਾ ਹੈ ਇਹ ਪਰਿਵਾਰ ਚਾਰ ਪੱਤੀਆਂ ਗਿੱਲ ਪੱਤੀ, ਸਿੱਧੂ, ਬਰਾੜ ਅਤੇ ਸੋਹੂ ਪੱਤੀ ਵਿੱਚ ਫੈਲਿਆ ਹੋਇਆ ਹੈ । ਪਰ ਅਨੰਦ ਕਾਰਜ ਵਾਲੇ ਇਸ ਯਾਦਗਾਰੀ ਸਥਾਨ ਤੇ ਪਰਿਵਾਰ ਵਿੱਚੋਂ ਗਿਣਵੇਂ ਚੁਣਵੇਂ ਆਦਮੀ ਹੀ ਪਹੁੰਚਦੇ। ਸੰਤ ਹਰਦੇਵ ਸਿੰਘ ਜੀ ਨੇ ਇਸ ਪਾਵਨ ਪਵਿੱਤਰ ਅਨੰਦ ਕਾਰਜ ਵਾਲੇ ਸਥਾਨ ਤੇ ਸਵੇਰੇ ਉਠਕੇ ਇਸ਼ਨਾਨ ਕਰਨਾ, ਜੋਤ ਜਗਾਉਣੀਂ, ਨਾਮ ਸਿਮਰਨ ਕਰਨਾ, ਤੇ ਨਾਲ-ਨਾਲ ਹਰ ਰੋਜ਼ ਰਾਤ ਨੂੰ "ਸਤਿਗੁਰੂ ਬਿਲਾਸ" ਦੀ ਕਥਾ ਅਰੰਭ ਦਿੱਤੀ, ਜਿਸ ਨਾਲ ਸਾਧ ਸੰਗਤ ਦਾ ਆਉਣਾ ਜਾਣਾ ਅਰੰਭ ਹੋ ਗਿਆ ਤੇ ਫਿਰ ਇੱਕ ਦਿਨ ਸੰਗਤ ਨਾਲ ਗੱਲਬਾਤ ਕਰਕੇ ਦੁਪਿਹਰ ਦਾ ਨਾਮ ਸਿਮਰਨ ਰੱਖਿਆ ਗਿਆ, ਲੰਗਰ ਕੀਤਾ ਗਿਆ । ਅਸੀਂ ਰਾਮਪੁਰੇ ਤੋਂ ਵੀ 10-12 ਸਰੀਰ ਪਹੁੰਚੇ ।ਸੂਬਾ ਸਰਬਜੀਤ ਸਿੰਘ ਅਤੇ ਇਲਾਕੇ ਵਿੱਚੋਂ ਹੋਰ ਸੰਗਤ ਵੀ ਪਹੁੰਚੀ ਨਵੇਂ ਸਥਾਨ ਦੇ ਦਰਸ਼ਨ ਕਰਕੇ ਨਵੀਆਂ ਰੂਹਾਂ ਦੇ ਮਿਲਾਪ ਨਾਲ, ਸਤਿਗੁਰੂ ਜਗਜੀਤ ਸਿੰਘ ਜੀ ਦੇ ਨਾਨਕਾ ਪਰਿਵਾਰ ਨੂੰ ਮਿਲਕੇ ਰੂਹ ਖੁਸ਼ ਹੋ ਗਈ ।ਇਸ ਸਥਾਨ ਤੇ ਸੰਤ ਹਰਦੇਵ ਸਿੰਘ ਜੀ ਵੱਲੋਂ ਸੰਗਤ ਨੂੰ ਬੇਨਤੀ ਕਰਨ ਨਾਲ 2017 ਦੇ ਜਪੁ ਪ੍ਰਯੋਗ ਦਾ ਵੀ ਅਰੰਭ ਹੋ ਗਿਆ, ਜਿਸ ਵਿੱਚ ਹਰ ਰੋਜ਼ ਅੰਮ੍ਰਿਤ ਵੇਲੇ 30-40 ਸਰੀਰ ਨਾਮ ਸਿਮਰਨ ਕਰਦੇ । ਜਪੁ ਪ੍ਰਯੋਗ ਸਮਾਗਮ ਦੇ ਆਖਰੀ ਦਿਨ ਦੀ ਅਰਦਾਸ ਤੋਂ ਬਾਅਦ ਮਾਤਾ ਜੀ ਦਾ ਸਾਰਾ ਪੇਕਾ ਪਰਿਵਾਰ ਇੱਕ ਦਿਨ ਬੱਸ ਭਰਕੇ ਭੈਣੀ ਸਾਹਿਬ ਗਿਆ ਨਾਲ ਸੂਬਾ ਸਰਬਜੀਤ ਸਿੰਘ ਅਤੇ ਸੰਤ ਹਰਦੇਵ ਸਿੰਘ ਜੀ ਵੀ ਸਨ । ਹਾਜਰਾ ਹਜ਼ੂਰ ਜੀ ਨੇ ਪਰਿਵਾਰ ਨੂੰ ਬੇਹੱਦ ਖੁਸ਼ੀਆਂ ਬਖਸ਼ੀਆਂ। ਗੁਰੂ ਨਾਨਕ ਦੇਵ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਪ੍ਰਕਾਸ਼ ਪੁਰਬ ਵੀ ਮਨਾਇਆ ਗਿਆ । 3 ਨਵੰਬਰ 2017 ਦੀ ਰਾਤ ਨੂੰ ਰਾਮਪੁਰਾ ਫੂਲ ਦੇ ਨੌਜਵਾਨਾਂ ਨੇ ਦਿਵਾਨ ਲਗਾਇਆ । ਸੰਤ ਹਰਦੇਵ ਸਿੰਘ ਜੀ ਨੇ ਗੁਰ ਇਤਿਹਾਸ ਸੁਣਾਇਆ। 4 ਨਵੰਬਰ ਨੂੰ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਹੋਇਆ ਅਤੇ ਪਾਠਾਂ ਦੇ ਭੋਗ ਵੀ ਪਾਏ ਗਏ । ਉਸ ਦਿਨ ਸਾਡਾ ਵੀ ਮਾਤਾ ਜੀ ਦੇ ਪਰਿਵਾਰ ਨਾਲ ਗੂੜ੍ਹਾ ਮਿਲਨ ਹੋਇਆ । ਲੰਮੀਆਂ ਗੱਲਾਂਬਾਤਾਂ ਹੋਈਆਂ ਤੇ ਮੈਂ ਪਰਿਵਾਰ ਦੀ ਬੰਸਾਵਲੀ ਵੀ ਨੋਟ ਕੀਤੀ । ਇਸ ਤੋਂ ਬਾਅਦ ਸਾਰਾ ਪਰਿਵਾਰ ਅਤੇ ਅਸੀਂ ਹਾਜ਼ਰਾ ਹਜ਼ੂਰ ਸਤਿਗੁਰੂ ਉਦੇ ਸਿੰਘ ਜੀ ਦੇ ਹਰੀਪੁਰਾ ਵਿਖੇ ਦਰਸ਼ਨ ਕਰਕੇ ਅਨੰਦਿਤ ਹੋ ਗਏ ਤੇ ਪਿਤਾ ਜੀ ਨੂੰ ਹਾਜਰਾ ਹਜ਼ੂਰ ਜੀ ਨੇ ਦਿਵਾਨ ਵਿੱਚ ਬੈਠਿਆਂ ਨੇ ਆਪਣੇ ਕੋਲ ਬਿਠਾਇਆ ਅਤੇ ਗੁਰੂਸਰ ਦੇ ਕੰਮ ਕਾਰ ਬਾਰੇ ਪੁਛਿਆ । ਹੁਣ ਕੰਮ ਲੱਗਭੱਗ ਪੂਰਾ ਹੋ ਚੁਕਿਆ ਹੈ । ਅੱਜ ਕੱਲ੍ਹ ਇਸ ਪਵਿੱਤਰ ਸਥਾਨ ਤੇ ਹਰ ਰੋਜ਼ ਦਿਵਾਨ ਲੱਗਦਾ ਹੈ, ਹਰ ਵੀਰਵਾਰ ਨੂੰ ਵੱਖੋ-ਵੱਖਰੇ ਘਰਾਂ ਵਿੱਚ ਸੰਤ ਹਰਦੇਵ ਸਿੰਘ ਜੀ ਦਿਵਾਨ ਲਗਾਉਂਦੇ ਹਨ। ਇਸ ਸਥਾਨ ਤੇ ਹੁਣ 2018 ਦਾ ਵਿਸਾਖੀ ਮੇਲਾ ਵੀ ਮਨਾਇਆ ਗਿਆ ਹੈ । ਮਾਤਾ ਭੁਪਿੰਦਰ ਕੌਰ ਜੀ ਪਰਿਵਾਰ ਵਿੱਚੋਂ ਸ. ਹਰੀ ਸਿੰਘ, ਸ. ਸੁਰਿੰਦਰ ਸਿੰਘ, ਸ.

ਜਸਵੰਤ ਸਿੰਘ, ਸ. ਪ੍ਰਿਤਪਾਲ ਸਿੰਘ ਦਾ ਪਰਿਵਾਰ ਆਈ ਗਈ ਸਾਧ ਸੰਗਤ ਦੀ ਸੇਵਾ ਵਾਸਤੇ ਤਤਪਰ ਰਹਿੰਦਾ ਹੈ ।

ਹੁਣ 22 ਅਪ੍ਰੈਲ ਨੂੰ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਹਜ਼ੂਰੀ ਵਿਚ ਇਸ ਇਤਿਹਾਸਿਕ ਸਥਾਨ ਤੇ ਪਹਿਲਾ ਮੇਲਾ ਹੋ ਰਿਹਾ ਹੈ, ਜਿਸਦਾ ਸਾਰੇ ਇਲਾਕੇ ਵਿੱਚ ਬੜਾ ਚਾਅ ਹੈ।

ਡਾ. ਲਖਵੀਰ ਸਿੰਘ ਰਾਮਪੁਰਾ ਫੂਲ
ਮੋਬਾ-98768-50680



## ਮੇਰੇ ਸਤਿਗੁਰੂ ਉਦੇ ਸਿੰਘ ਜੀ ਕਰਦੋ ਕਿਰਪਾ ਅਪਾਰ

ਮੇਰੇ ਪਿੰਡ ਦੀ ਰੌਣਕ ਦਾਤਾ, ਹੋ ਜੇ ਦੂਣ ਸਵੱਲੀ
ਬੂਟੇ ਇਸ ਦੇ ਸੁਕ ਚੱਲੇ ਨੇ, ਤੂੰ ਇਸ ਬਾਗ ਦਾ ਮਾਲੀ
ਖਿਲ ਆਵਣ ਫੁੱਲ ਕਲੀਆਂ.ਹੋ ਜੇ, ਐਸਾ ਚਮਤਕਾਰ
ਮੇਰੇ ਸਤਿਗੁਰੂ ਉਦੇ ਸਿੰਘ ਜੀ, ਕਰਦੋ ਕਿਰਪਾ ਅਪਾਰ
ਪਿੰਡ ਮੇਰੇ ਦੀ ਮੁੜ ਕੇ ਆਜੇ, ਪਹਿਲਾਂ ਜਿਹੀ ਬਹਾਰ...
ਸਭ ਨਾਂ ਦੇ ਪਿੱਛੇ ਪੈ ਗਏ, ਬਹੁਤੇ ਦਾਨੀ ਵੀ ਨਾ ਰਹਿਗੇ
ਕਹਿਣ ਫੋਟੋ ਮੇਰੀ ਲੱਗੇ, ਨਾਲ ਪੂਰਾ ਪਰਿਵਾਰ
ਮੇਰੇ ਸਤਿਗੁਰੂ ਉਦੇ ਸਿੰਘ ਜੀ, ਕਰਦੋ ਕਿਰਪਾ ਅਪਾਰ
ਪਿੰਡ ਮੇਰੇ ਦੀ ਮੁੜ ਕੇ ਆਜੇ, ਪਹਿਲਾਂ ਜਿਹੀ ਬਹਾਰ...
ਸਭ ਨਸ਼ਿਆ ਦੇ ਵਿੱਚ ਪੈਗੇ, ਕਿਸੇ ਕੰਮ ਜੋਗੇ ਨਾ ਰਹਿਗੇ
ਆਮਦਨ ਨਾਲੋਂ ਵਧ ਗਿਆ, ਸਿਰ ਕਰਜ਼ੇ ਦਾ ਭਾਰ
ਮੇਰੇ ਸਤਿਗੁਰੂ ਉਦੇ ਸਿੰਘ ਜੀ, ਕਰਦੋ ਕਿਰਪਾ ਅਪਾਰ
ਪਿੰਡ ਮੇਰੇ ਦੀ ਮੁੜ ਕੇ ਆਜੇ, ਪਹਿਲਾਂ ਜਿਹੀ ਬਹਾਰ...
ਸੰਤ ਹਰਦੇਵ ਸਿੰਘ ਆਇਆ, ਆਕੇ ਤੇਰਾ ਜਸ ਗਾਇਆ
ਉਹਨਾਂ ਇਤਿਹਾਸ ਵੀ ਸੁਣਾਇਆਂ, ਸੰਗਤਾਂ ਨੂੰ ਬਾਰ-ਬਾਰ
ਮੇਰੇ ਸਤਿਗੁਰੂ ਉਦੇ ਸਿੰਘ ਜੀ, ਕਰਦੋ ਕਿਰਪਾ ਅਪਾਰ
ਪਿੰਡ ਮੇਰੇ ਦੀ ਮੁੜ ਕੇ ਆਜੇ, ਪਹਿਲਾਂ ਜਿਹੀ ਬਹਾਰ...
ਪਾਕੇ ਨਾਮਧਾਰੀ ਬਾਣਾ ,ਜਦੋਂ ਭੈਣੀ ਸਾਹਿਬ ਜਾਵਾਂ
ਪੂਰੇ ਪਿੰਡ ਨੂੰ ਲੈ ਜਾਵਾਂ, ਸਭ ਸੰਗਤਾਂ ਦੇ ਨਾਲ
ਮੇਰੇ ਸਤਿਗੁਰੂ ਉਦੇ ਸਿੰਘ ਜੀ ,ਕਰਦੋ ਕਿਰਪਾ ਅਪਾਰ
ਪਿੰਡ ਮੇਰੇ ਦੀ ਮੁੜ ਕੇ ਆਜੇ, ਪਹਿਲਾਂ ਜਿਹੀ ਬਹਾਰ...
ਤਰਸੇਮ ਗੱਦਾਂ ਡੋਬ ਵਾਲਾ ਕਹਿੰਦਾ,ਮਨ ਪਾਪੀ ਟਿਕ ਕੇ ਨਹੀਂ ਬਹਿੰਦਾ
ਪਾਠ ਭਜਨ ਦਿਨ ਰਾਤੀਂ ਕਰੀਏ,ਜੇ ਦਿਲ ਚੋਂ ਨਿਕਲੇ ਖਾਰ
ਮੇਰੇ ਸਤਿਗੁਰੂ ਦਾਤਾ ਜੀ ਕਰਦੋ ਕਿਰਪਾ ਅਪਾਰ
ਪਿੰਡ ਮੇਰੇ ਦੀ ਮੁੜ ਕੇ ਆਜੇ ਪਹਿਲਾਂ ਜਿਹੀ ਬਹਾਰ.
ਸਤਿਗੁਰੂ ਉਦੇ ਸਿੰਘ ਜੀ ਦੇਜੋ ਦਰਸ਼ਨ ਇੱਕ ਵਾਰ

ਤਰਸੇਮ ਸਿੰਘ (ਗੁਰੂਸਰ) ਜਿਲ੍ਹਾ-ਫਾਜ਼ਿਲਕਾ
ਮੋਬਾ-98722-27007



ਕਰਉ ਬੇਨੰਤੀ ਸੁਣਹੁ ਮੇਰੇ ਮੀਤਾ........
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਸੂਬਾ ਮੀਹਾਂ ਸਿੰਘ ਜੀ
ਨਾਲ ਬਚਨ-ਬਿਲਾਸ ਕਰਦੇ ਹੋਏ



ਸੂਬਾ ਨਾਹਰ ਸਿੰਘ ਜੀ



ਪੰਡਤ ਰਾਜਿੰਦਰ ਸਿੰਘ ਜੀ



ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ
ਖੱਬੇ - ਬੇਅੰਤ ਜੀ (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)
ਸੱਜੇ - ਵੱਲਭ ਜੀ (ਮਹਾਰਾਜ ਬੀਰ ਸਿੰਘ ਜੀ)



PRINTED BY - SJS GRAPHICS-9915507275

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪਾਸ ਅਰਜ਼ ਬੇਨਤੀ ਕਰਦੇ
ਸ੍ਰੀ ਸਤਿਗੁਰੂ ਉਦੇ ਸਿੰਘ ਜੀ